


# ਸਤਿਜੁਗ

## ਸੁਹੇਵਾ ਸਾਹਿਬ

ਵਡ-ਤੀਰਥ ਦੀ ਸਾਖੀ ਵਿਚ ਲਿਖੇ ਮੁਤਾਬਕ ੨੩-੨੪ ਤੇ ੨੫ ਚੇਤਰ ੨੦੧੩ ਨੂੰ ਸੁਹੇਵਾ ਸਾਹਿਬ ਦੇ ਇਤਿਹਾਸਕ ਪਿਪਲ ਹੇਠਾਂ 'ਇਕ ਅਖੰਡਪਾਠ ਕਰਨ ਦਾ ਸਤਿਗੁਰੂ "ਜੀ ਨੇ ਹੁਕਮ ਕੀਤਾ ਹੈ"। ਸਾਰੀ ਸਾਧ ਸੰਗਤ, ਖਾਸ ਕਰਕੇ ਮਾਲਵੇ ਦੀ ਸੰਗਤ ਨੂੰ ਏਸ ਵਿਚ ਜ਼ਰੂਰੀ ਤੌਰ ਤੇ ਸ਼ਾਮਲ ਹੋਣਾਂ ਚਾਹੀਦਾ ਹੈ।

ਏਸ ਅਖੰਡਪਾਠ ਦੀ ਸਕੀਮ ਦੇਰ ਤੋਂ ਬਣ ਰਹੀ ਸੀ ਜੋ ਆਪ-ਦੀਆਂ ਰੀਝਾਂ ਅਨੁਸਾਰ ਸਤਿਗੁਰੂ ਦਰਸ਼ਨ ਨਮਿਤ ਚੇਤਰ ਵਿਚ ਹੋ ਰਿਹਾ ਹੈ।

ਮੈਨੇਜਰ

ਕੀਮਤ | ਸ੍ਰੀ ਜੀਵਨ ਨਗਰ | ਅੱਠ ਆਨੇ

# ਦਸਮੇਸ਼ ਨੰਬਰ ਲਈ ਸੂਚਨਾਂ

ਨੰਬਰ ਨੂੰ ਜਾਣ ਬੁਝਕੇ ਹੀ ਅਸੀਂ ਲੇਟ ਕਰ ਰਹੇ ਹਾਂ। ਕਿਉਂਕਿ ਲੇਖਕ ਪਛੜਕੇ ਲੇਖ ਭੇਜ ਸਕਦੇ ਹਨ ਤਾਂ ਅਸੀਂ ਵੀ ਪਛੜ ਸਕਦੇ ਹਾਂ। ਪਰ............ਅਸਲ ਕਾਰਨ ਏਹ ਨਹੀਂ। ਅਸੀਂ ਏਸ ਨੂੰ ਕਾਫ਼ੀ ਚੰਗਾ ਬਣੌਣਾ ਚਾਹੁੰਦੇ ਹਾਂ। ਵਧੀਆ ਤਸਵੀਰ ਅਜੇ ਨਹੀਂ ਮਿਲੀ। ਪਰ ਮਿਲ ਜਾਣ ਦੀ ਆਸ ਹੈ। ਥੋੜੀ ਜੇਹੀ ਹੋਰ ਕੋਸ਼ਸ਼ ਕੀਤੀ ਜਾਂਦੀ ਤਾਂ ਸ਼ਾਇਦ ਵਸਾਖੀ ਤੇ ਵੀ ਅਸੀਂ ਨੰਬਰ ਕਢਣ ਵਿਚ ਕਾਮਯਾਬ ਹੋ ਜਾਂਦੇ। ਪਰ ਨਹੀਂ।

ਪੰਜਾਬੀ ਦੇ ਸੁਚਜੇ ਲੇਖਕ ਤੇ "ਕੌਮੀ ਸੰਦੇਸ਼" ਦੇ ਸੁਯੋਗ ਐਡੀਟਰ ਜੋ ਬਹੁਤ ਚੰਗੇ ਆਲੋਚਕਾਰ ਵੀ ਹਨ ਸ੍ਰੀ 'ਮਤਵਾਲਾ' ਜੀ ਵਲੋਂ ਸਾਨੂੰ ਵਾਰਨਿੰਗ ਮਿਲ ਚੁਕੀ ਹੈ ਕਿ ਅਸੀਂ 'ਦਸ਼ਮੇਸ਼' ਨੰਬਰ ਦੀ ਵੀ ਅਲੋਚਨਾਂ ਲਿਖਾਂਗੇ। ਏਸ ਲਈ ਸਾਨੂੰ ਤੇ ਤੁਹਾਨੂੰ [ਲੇਖਕਾਂ ਤੇ ਕਵੀਆਂ ਨੂੰ] ਪੂਰੀ ਤਰਾਂ ਲੈਸ ਹੋਕੇ ਏਸ ਨੰਬਰ ਦੇ ਪ੍ਰਕਾਸ਼ਤ ਕਰਨ ਵਿਚ ਹਿਸਾ ਲੈਣਾਂ ਚਾਹੀਦਾ ਹੈ।

ਬਹੁਤ ਸਾਰੇ ਦੋਸਤਾਂ ਮਿਤਰਾਂ ਦੀਆਂ ਲਿਖਤਾਂ ਤੇ ਤਸਵੀਰਾਂ ਪ੍ਰੈਸਵਿਚ ਆ ਚੁਕੀਆਂ ਹਨ। ਪਰ ਕਈ ਸਜਣ ਅਜੇ ਚੁਪ ਹਨ। ਸ਼ਾਇਦ ਓਹ ਵੇਖਦੇ ਹੋਣ ਕਿ ਫ਼ਰਮਾਂ ਮਸ਼ੀਨ ਤੇ ਚੜਨ ਪਿਛੋਂ ਹੀ ਅਸੀਂ ਆਪਣੀ ਕੀਮਤੀ ਰਚਨਾਂ ਭੇਜਾਂਗੇ। ਸਾਨੂੰ ਤੁਹਾਡੀ ਕੀਮਤੀ ਲਿਖਤ ਤੇ ਤਸਵੀਰ ਦੀ ਅਜ ਹੀ ਲੋੜ ਹੈ। ਕਿਉਂਕਿ ਬਲਾਕ ਦਿਲੀ ਤੋਂ ਉਰੇ ਬਣੌਣ ਦਾ ਸਾਡੇ ਕੋਲ ਕੋਈ ਸਾਧਨ ਨਹੀਂ। ਜਿਸ ਲਈ ਤਸਵੀਰਾਂ ਸਾਨੂੰ ਬਹੁਤ ਛੇਤੀ ਮਿਲਣੀਆਂ ਚਾਹੀਦੀਆਂ ਹਨ।

ਕਈ ਰਚਨਾਂਵਾਂ ਜਿੰਨਾਂ ਦਾ ਵਸਾਖੀ ਨਾਲ ਹੀ ਸਬੰਧ ਹੈ ਓਹ ਅਸੀਂ ਏਸੇ ਨੰਬਰ ਵਿਚ ਛਾਪ ਰਹੇ ਹਾਂ। ਦੂਸਰੀਆਂ ਸਾਂਭ ਰਖੀਆਂ ਹਨ ਦਸਮੇਸ਼ ਅੰਕ ਲਈ।

ਅਗਲੇ ਅੰਕ ਵਿਚ ਸ਼ਾਇਦ ਮੈਂ ਓਹਨਾਂ ਸਜਣਾਂ ਦੇ ਵੀ ਨਾਮ ਪ੍ਰਕਾਸ਼ਤ ਕਰਦਿਆਂ ਜਿੰਨਾਂ ਨੇ ਮੇਰੀ ਅਪੀਲ ਉਤੇ ਕੋਈ ਧਿਆਨ ਨਹੀਂ ਦਿਤਾ।

ਏਸ ਅੰਕ ਵਾਸਤੇ ਤੁਹਾਨੂੰ ਆਪਣੀ ਸੁਤੰਤਰ ਰਾਇ ਦੇਣ ਦੀ ਖੁਲ ਹੈ। ਪਰ ਧਿਆਨ ਰਹੇ ਕਿ ਕਿਸੇ ਵਿਸ਼ੇ ਦਾ ਪ੍ਰਤਿ ਪਾਦਨ ਕਰਨ ਲਗਿਆਂ ਸਚਾਈ ਤੇ ਇਤਿਹਾਸ ਨੂੰ ਅਖਾਂ ਅਗੇ ਜ਼ਰੂਰ ਰਖਣਾਂ ਚਾਹੀਦਾ ਹੈ।

ਰਾਹ ਖੋਲਣ ਲਈ ਹੇਠਾਂ ਕੁਝ ਹੈਡਿੰਗ ਲਿਖਦਾ ਹਾਂ।

੧. ਗੁਰੂ ਗੋਬਿੰਦ ਸਿੰਘ ਜੀ ਤੋਂ ਭਾਰਤ ਨੂੰ ਪ੍ਰੇਰਨਾਂ।
੨, ਲੋਕ ਜੀਵਨ ਵਿਚ ਗੁਰੂ ਗੋਬਿੰਦ ਸਿੰਘ
੩. ਗੁਰੂ ਗੋਬਿੰਦ ਸਿੰਘ ਜੀ ਤੇ ਓਨਾਂ ਦਾ ਸਾਹਿੱਤ।
੪. ਹਿੰਦੀ ਵਿਚ ਗੋਬਿੰਦ ਸਾਹਿਤ ਦੀ ਥਾਂ।
੫. ਆਰਦਸ–ਸਪਿਰਟ–ਵਿਰੱਤ ਬੰਦੀ–ਉਦਾਰਤਾ ਸ੍ਵੈ ਭਰੋਸਾ–ਜੀਵਨ ਤੋਂ ਸਿਖਿਆ–ਆਦਿ ਹਜ਼ਾਰਾਂ ਵਿਸ਼ੇ ਹਨ ਜਿੰਨਾਂ ਨੂੰ ਤੁਸੀ ਅਪਣਾ ਸਕਦੇ ਹੋ। ਦਸਮੇਸ਼ ਜੀ ਤੇ ਕਹਾਣੀਆਂ ਤੇ ਨਾਟਕਾਂ ਲਈ ਵੀ ਥਾਂ ਰਾਖਵੀਂ ਹੋਵੇਗੀ। ਕਵੀਆਂ ਉਤੇ ਤਾਂ ਸਾਰਾ ਦਾਰੋ–ਮਦਾਰ ਹੀ ਹੈ।

ਤੁਹਾਡੀ ਯਾਦ ਵਿਚ–

ਰਾਜਿੰਦਰ ਸਿੰਘ

ੴ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਏ।

ਕਲਿਜੁਗ ਮੇਂ ਸਤਿਜੁਗ ਵਰਤਾਊਂ। ਤਬੀ ਬਾਰਵਾਂ ਬਪ ਕਹਾਊਂ।

ਚੰਦਾ
ਦੇਸ ਸਲਾਨਾ ੬)
ਛਮਾਹੀ ੩॥)

# ਸਤਿਜੁਗ

ਚੰਦਾ
(ਪ੍ਰਦੇਸ ਸਲਾਨਾ ੯
ਛਮਾਹੀ ੪॥)

ਸ੍ਰੀ ਜੀਵਨ ਨਗਰ

ਜਿ: ੩੨] ਚੇਤਰ ੨੦੧੩ ਸੰ: ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੪੧ [ਨੰ: ੩

## ਵੱਕਾਰ ਜਾਂ ਵਿਕਾਰ

ਅਹੰਕਾਰ ਦਾ ਦੂਸਰਾ ਰੂਪ ਵੱਕਾਰ ਹੀ ਹੋ ਸਕਦਾ ਹੈ। ਸ਼ੁਰੂ ਤੋਂ ਹੀ ਆਦਮੀ ਆਪਦੇ ਵੱਕਾਰ ਨੂੰ ਕੈਮ ਰਖਣ ਲਈ ਆਪ ਤੇ-ਅਪਣੀ ਸਲਤਨਤ ਨੂੰ ਕੁਰਬਾਨ ਕਰਦਾ ਆਇਆ ਹੈ। ਰਾਵਣ ਨੇ ਵੱਕਾਰ ਨਹੀਂ ਗੁਆਇਆ ਜਾਨ ਗੁਆ ਦਿਤੀ। ਇਵੇਂ ਕੰਸ ਨੇ ਕੀਤੀ।

ਵੀਂਹਵੀ ਸਦੀ ਵਿਚ ਵੱਕਾਰ ਦਾ ਰੂਪ ਪੂਰੇ ਜੋਬਨ ਤੇ ਹੈ। ਡਾਕੂਆਂ ਤੇ ਬਦਮਾਸ਼ਾਂ ਨੇ ਵੀ ਭਰ ਯਤਨ ਕੀਤੇ ਸਾਡਾ ਵਕਾਰ ਨਾਂ ਖੋਇਆ ਜਾਵੇ। ਤਕੜਿਆ ਨੇ ਮਾੜਿਆਂ ਤੇ ਏਹੋ ਤਜਰਬੇ ਕੀਤੇ। ਬਾਦਸ਼ਾਹੀਆਂ ਦਾ ਤਾਂ ਕਹਿਣਾਂ ਹੀ ਕੀ। ਚੀਨ ਤੇ ਅਮ੍ਰੀਕਾ ਕੋਰੀਆ ਵਿਚ ਲੜੇ ਤਾਂ ਅਪਣਾਂ ਵੱਕਾਰ ਕਾਇਮ ਰਖਣ ਲਈ। ਕਈ ਸਾਲਾਂ ਦੀ ਦਮਤੋੜ ਲੜਾਈ ਪਿਛੋਂ ਜਦੋਂ ਦੋਵੇਂ ਥਕ ਟੁਟ ਗਏ ਤਾਂ ਵੱਕਾਰ ਫਿਰ ਵਿਚਾਲੇ ਅੜ ਖਲੋਤਾ। ਸੁਲਹ ਲਈ ਜੋ ਧਿਰ ਵੀ ਪਹਿਲ ਕਰਦੀ ਉਸੇ ਦਾ ਵਿਕਾਰ ਖਤਮ ਹੁੰਦਾ ਸੀ। ਭਲਾ ਹੋਵੇ ਵਚਾਰੇ ਜਵਾਹਰ ਲਾਲ ਦਾ ਜਿਸ ਨੇ ਨਿਰਵੱਕਾਰ ਹੋਕੇ ਦੇਸ ਪੰਡ ਨੂੰ ਆਪਦੇ ਸਿਰ ਉਠਾਇਆ ਤੇ ਜੰਗ ਨੂੰ ਸ਼ਾਂਤ ਕੀਤਾ।

ਹਿੰਦਚੀਨੀ ਦੀ ਲੜਾਈ ਵਿਚ ਫ਼ਰਾਂਸ ਦੀ ਕਮਰ ਟੁੱਟ ਜਾਣ ਤੇ ਵੀ ਉਸਨੂੰ ਲੜਾਈ ਜਾਰੀ ਰਖਣੀ ਪਈ ਮਤੇ ਮੇਰਾ ਵੱਕਾਰ ਨਾਂ ਖੜ ਜਾਏ। ਆਖ਼ਰ ਪੰਦਰਾਂ ਹਜਾਰ ਆਦਮੀ ਜਦੋਂ ਇਕੋ ਦਿਨ ਮਰਿਆ ਤਾਂ ਪਤਾ ਲਗਿਆ ਕਿ ਵੱਕਾਰ ਤਾਂ ਸਾਨੂੰ ਵਿਕਾਰ ਬਣਕੇ ਚੰਬੜ ਗਿਆ ਹੈ। ਜੇ ਏਸੇ ਪਿਛੇ ਲੱਗੇ ਵਹਿੰਦੇ ਗਏ ਤਾਂ ਕਿਤੇ ਹਿੰਦਚੀਨੀ ਦਾ ਕਬਜ਼ਾ ਲੈਂਦੇ ਲੈਂਦੇ ਫਰਾਂਸ ਤੋਂ ਵੀ ਨਾਂ ਹਥ ਧੋ ਬੈਠੀਏ। ਨੀਵਿਆਂ ਹੋਕੇ ਸੁਲਹ ਦੀਆਂ ਸ਼ਰਤਾਂ ਮੰਨਣੀਆਂ ਪਈਆਂ।

ਓਧਰ ਪਾਕਿਸਤਾਨ ਤੇ ਭਾਰਤ ਵਿਚਾਲੇ ਕਸ਼ਮੀਰ ਦੇ ਰੂਪ ਵਿਚ ਵੱਕਾਰ ਅੜਿਆ ਖੜੋਤਾ ਹੈ, ਵਿਚਾਰੇ ਅਮ੍ਰੀਕਾ ਨੂੰ ਵੀ ਏਸੇ ਤਰਾਂ ਦਾ ਗ੍ਰਹੁ ਚੰਬੜਿਆ ਖੜਾ ਹੈ ਫਾਰਮੋਸਾ ਟਾਪੂ।

ਅਜ ਪਾਕਿਸਤਾਨ ਜੇ ਭਾਰਤ ਨਾਲ ਕੋਈ ਚੰਗਾ ਸਮਝੌਤਾ ਕਰ ਲਵੇ ਤਾਂ ਉਸਦਾ

ਵਕਾਰ ਮਿਟੀ ਵਿਚ ਮਿਲ ਜਾਂਦਾ ਹੈ। ਆਪਦੇ ਵਕਾਰ ਨੂੰ ਕੈਮ ਰਖਣ ਲਈ ਅਜ ਓਹ ਅਮਰੀਕਾ ਦੀ ਝੋਲੀ ਜਾ ਪਿਆ ਹੈ। ਸਚ ਕਿਹਾ ਹੈ ਕਿਸੇ–ਦੇਸ ਚੋਰੀ ਪਰਦੇਸ ਭਿਛਿਆ। ਅਮ੍ਰੀਕਨ ਪਾਲਸੀ ਨੇ ਅਜ ਪਾਕਸਤਾਨ ਨੂੰ ਮੌਤ ਦੇ ਮੂੰਹ ਧੱਕ ਦਿਤਾ ਹੈ, ਬਚ ਜਾਏ ਉਸਦੀ ਕਿਸਮਤ।

ਵਕਾਰ ਹੈ ਕੀ? ਏਸ ਨੂੰ ਚੰਗੀ ਤਰਾਂ ਵੇਖਿਆ ਜਾਵੇ ਤਾਂ ਏਸ ਦੇ ਅਰਥ ਨਿਕਲਦੇ ਹਨ– ਆਪਦੀ ਅਪਨਾਈ ਚੰਗੀ ਨੀਤੀ ਉਤੇ ਸੂਖਮ ਮਾਣ। ਕੋਈ ਬੁਰਾਈ ਜੋ ਹਦ ਲੰਘ ਜਾਵੇ ਉਸਦਾ ਮੁਕਾਬਲਾ ਕਰਨ ਲਈ ਡਟ ਜਾਣਾ। ਤਸ਼ਦਦ ਅਗੇ ਨਿਉਣਾਂ ਨਾਂ, ਆਪਦੇ ਕੀਤੇ ਚੰਗੇ ਕੰਮ ਦਾ ਫਖਰ।

ਪਰ! ਅਜ ਵੱਕਾਰ ਵਿਕਾਰ ਬਣ ਖਲੋਤਾ ਹੈ। ਦੋਂਹ ਮੁਲਕਾਂ ਵਿਚ ਚੰਗੇ ਸਮਝੌਤੇ ਕਰਨੇ ਤੇ ਉਹਨਾਂ ਵਿਚ ਪਹਿਲ ਕਰਨੀ ਜਾਂ ਜ਼ਰਾ ਝੁਕਣਾਂ ਵਕਾਰ ਤੇ ਕਰਾਰੀ ਸੱਟ ਸਮਝ ਲਿਆ ਹੈ ਦੁਨੀਆਂ ਨੇ। ਜਿਸ ਕਰਕੇ ਅਜ ਵਡੀ ਤੋਂ ਵਡੀ ਲੜਾਈ ਸ਼ੁਰੂ ਹੋ ਜਾਂਦੀ ਹੈ।

ਮਾਉਜ਼ੇ ਤੁੰਗ–ਆਈਜ਼ਨ ਹੌਵਰ ਤੇ ਮਾਲਨਕੋਵ ਦਾ ਮਿਲਕੇ ਗਲ ਕਰਨਾਂ ਵੱਕਾਰ ਤੇ ਧਬਾ ਹੈ।

ਧੰਨ ਹਨ ਗੁਰੂ ਨਾਨਕ ਦੇਵ–ਜਿਨਾਂ –"ਪੈਰੀਂ ਪੈ ਜਗ ਪੈਰੀਂ ਪਾਇਆ" ਦੀ ਨਿਉਂ ਧਰੀ। ਆਪ ਨਿਵੇਂ ਪਰ ਨਾਲ ਹੀ ਅਗਲੇ ਨੂੰ ਵੀ ਨਿਵਾ ਲਿਆ। ਓਹ ਮਮੂਲੀ ਵੱਕਾਰ–ਲਖਾਂ ਦੁਨੀਆਂ ਜਦੋਂ ਅਗੇ ਨਿਵੀ–ਬੜਾ ਵਡਾ ਗੌਰਵ ਬਣ ਗਿਆ। ਪਰ! ਜਿਥੇ ਵੱਕਾਰ ਖਤਮ ਹੁੰਦਾ ਸੀ, ਜਿਥੇ ਕਰੋੜਾਂ ਅਖਾਂ ਦੇ ਸਾਮਣੇ-ਝੁਕਣ ਨਾਲ ਕਮਜ਼ੋਰੀ ਔਂਦੀ ਸੀ, ਅੜ ਖਲੋਤੇ ਮਲਕ ਭਾਗੋ ਨਾਲ। ਤੇ ਕਿਹਾ– ਤੇਰਾ ਮਾਲ ਹਰਾਮ ਹੈ। ਅਸੀਂ ਤੇਰੇ ਬ੍ਰਹਮ ਭੋਜ ਦੇ ਪੂੜਿਆਂ ਤੇ ਥੁਕਦੇ ਵੀ ਨਹੀਂ। ਏਹ ਗਰੀਬਾਂ ਦੀ ਰੱਤ ਤੇ ਜ਼ੁਲਮ ਦੀ ਕੜਾਹੀ ਵਿਚ ਤਲੇ ਗਏ ਹਨ। ਤੇਰੇ ਕੋਲ ਕੋਈ ਹੈ ਸਫਾਈ ਤਾਂ ਪੇਸ਼ ਕਰ। ਕੋਈ ਜੁਆਬ ਨਾਂ ਔਣ ਤੇ ਕੋਧਰੇ ਦੀ ਰੋਟੀ ਜੋ ਗਰੀਬ ਤ੍ਰਖਾਣ ਦੇ ਘਰੋਂ ਆਈ ਸੀ ਤੇ ਭਾਗੋ ਦੇ ਪੂੜੇ ਦੋਹੀਂ ਹਥੀਂ ਘੁਟੇ। ਕੋਧਰੇ ਚੋਂ ਅੰਮ੍ਰਤ ਤੇ ਪੂੜਿਆਂ ਵਿਚੋਂ ਲਹੂ ਨਿਕਲਦਾ ਵੇਖ, ਮਲਕ ਚਰਨੀ ਢਹਿਪਿਆ। ਏਹ ਸੀ ਵੱਕਾਰ ਜੋ ਗੁਰੂ ਨਾਨਕ ਨੇ ਆਪ ਦਾ ਬਣਾ ਰਖਿਆ ਸੀ। ਜਿਸ ਤੇ ਕਦੇ ਵੀ ਵਾਸ਼ਨਾਂ ਦੀ ਬਰੀਕ ਤਹਿ ਨਹੀਂ ਸੀ ਛਪਣ ਦਿਤੀ ਏਸਤਰਾਂ ਡਿੰਭੀ ਭੇਖੀ ਤੇ ਹੰਕਾਰੀ ਨੂੰ ਲਤਾੜਿਆ। ਜਦੋਂ ਕਮਜੋਰਾਂ ਕੋਲ ਗਏ ਜਾਂ ਫਕਰਾਂ ਕੋਲ ਤਾਂ ਬਿਨਾ ਕਿਸੇ ਪ੍ਰਹੇਜ ਤੋਂ ਆਪ ਪਹਿਲੋਂ ਝੁਕੇ।

ਪਹਿਲੇ ਆਪ ਨਿਵੇਂ ਤੋਂ ਜੇ ਦੂਸਰਾ ਨਿਉਂ ਜਾਏ ਤਾਂ ਏਸ ਨਾਲ ਵੱਕਾਰ ਘਟਦਾ ਨਹੀਂ ਸਗੋਂ ਵਧ ਜਾਂਦਾ ਹੈ। ਪਰ ਜੇ ਨਿਵਿਆਂ ਵੀ ਗੇਲ ਨਾਂ ਛੁਟੇ ਤਾਂ ਡਟਕੇ ਮੁਕਾਬਲਾ ਕਰੋ। ਪਰ ਵੱਕਾਰ ਨੂੰ ਵਿਕਾਰ ਨਾਂ ਬਣਨ ਦਿਓ।

ਰਾਜਿੰਦ੍ਰ ਸਿੰਘ

# ਮੌਤ ਦੀ ਛਾਂ ਹੇਠਾਂ

ਸ੍ਰੀ ਮੋਹਨ ਸਿੰਘ ਜੀ ਸੇਂਗਰ

ਸੰਨ ੧੯੪੬, ਜਦੋਂ ਕਿ ਦੂਜੇ ਮਹਾਂ ਯੁਧ ਦੀ ਗਰਮੀ ਅਜੇ ਠੰਢੀ ਨਹੀਂ ਸੀ ਹੋਈ, ਵੀਆਨਾ ਦੇ ਇਕ ਸਾਇੰਸਦਾਨ ਡਾ. ਹਾਂਜ਼ ਥੀਰਿੰਗ ਨੇ ਆਪਦੇ ਤਜ਼ਰਬੇ ਦੇ ਅਧਾਰ ਤੇ ਦਸਿਆ ਕਿ ਲੀਥੀਅਮ ਹਾਈਡ੍ਰਾਈਡ ਤੋਂ ਇਕ ਅੰਜੇਹਾ ਬੰਬ ਬਣਾਯਾ ਜਾ ਸਕਦਾ ਹੈ ਜੋ ਹੀਰੋਸ਼ੀਮਾਂ ਤੇ ਸਿਟੇ ਗਏ ਐਟਮਬੰਮ ਨਾਲੋਂ ਚਾਰਸੌ ਗੁਣਾਂ ਤਾਕਤਵਰ ਹੋਵੇਗਾ।

੧੯੪੯ ਵਿਚ ਅਮਰੀਕਾ ਨੂੰ ਪਤਾ ਲਗਿਆ ਕਿ ਰੂਸ ਨੇ ਉਤਲੀ ਕਿਸਮ ਦੇ ਕਿਸੇ ਬਮ ਨੂੰ ਚਲਾਕੇ ਵੇਖਿਆ ਹੈ। ਇਸ ਦਾ ਪਤਾ ਉਤਰੀ ਸਮੁੰਦਰ ਦੇ ਇਲਾਕੇ ਵਲੋਂ ਮੁੜੇ ਮਛੀਆਂ ਫੜਨ ਵਾਲੇ ਜਹਾਜ਼ਾਂ ਤੇ ਪਾਇਲਟਾਂ [ਹਵਾਈ ਜ਼ਹਾਜ਼ ਦੇ ਡਰੈਵਰਾਂ] ਨੇ ਦਿਤਾ ! ਅਗਸਤ ੧੯੫੩ ਵਿਚ ਰੂਸ ਨੇ ਫਿਰ ਅਜੇਹੇ ਤਜ਼ਰਬੇ ਕੀਤੇ। ਏਸ ਗਲ ਤੇ ਅਮ੍ਰੀਕਾ ਨੇ ਵੀ ਏਸ ਪਾਸੇ ਧਿਆਨ ਦਿਤਾ, ਤੇ ਹਾਈਡਰੋਜ਼ਨ ਬੰਮਾ ਦੇ ਦੋ ਤਜ਼ਰਬੇ—੧ ਤੇ ੨੬ ਮਾਰਚ ੧੯੫੪ ਵਿਚ—ਕੀਤੇ। ਏਹ ਦੋਵੇਂ ਬੰਮ, ਕੈਲੇ—ਫੋਰਨੀਆਂ (ਅਮ੍ਰੀਕਾ) ਵਿਚ ਡਾ. ਐਡਵਰਡ ਟੇਲਰ ਦੀ ਨਿਗਰਾਨੀ ਵਿਚ ਤਿਆਰ ਹੋਏ ਲਿਵਰਮੂਰ ਦੇ ਤਜ਼ਰਬਾ ਘਰ ਵਿਚ।

ਪਹਿਲਾ ਤਜ਼ਰਬਾ ਸ਼ਾਂਤ ਮਹਾਂਸਾਗਰ ਵਿਚ ਮੂੰਗੇ ਤੇ ਮਿਟੀ ਦੇ ਟਾਪੂ ਉਤੇ ਕੀਤਾ ਗਿਆ। ਅੰਦਾਜ਼ਨ ਅਠ ਸੌ ਮੀਲ ਦਾ ਇਕ ਘੇਰਾ ਬਣਾਇਆ ਗਿਆ, ਜਿਸ ਵਿਚ ਕਿਸੇ ਜਹਾਜ਼ਾ ਨੂੰ ਔਣ ਦੀ ਆਗਿਆ ਨਹੀਂ ਸੀ। ਬਮ ਚਲਣ ਪਿਛੋਂ-ਹਵਾਈ ਜਹਾਜ਼ ਤੇ ਚੜੇ ਸਾਇੰਸਦਾਨਾਂ ਨੇ ਵੇਖਿਆ—ਜੋ ੧੨ ਹਜ਼ਾਰ ਫੁਟ ਦੀ ਉਚਾਈ ਤੇ ਦੂਰਬੀਨਾਂ ਲਾਈ ਉਡ ਰਹੇ ਸਨ-ਟਾਪੂ ਦੀ ਥਾਂ ੧੭੫ ਫੁਟ ਡੂੰਘੀ ਖਾਈ ਬਣ ਗਈ। ਸਵਾ ਤਿੰਨ ਮੀਲ ਵਿਆਸ ਦਾ ਅਗ ਦਾ ਗੋਲਾ ਪਾਣੀ ਤੇ ਫੈਲ ਗਿਆ, ਜਿਸਦਾ ਧੂੰਆਂ ਚਕਰ ਬਣੌਂਦਾ ੨੭ ਮੀਲ ਉਚਾ ਚਲਿਆ ਗਿਆ ਬਦਲਾਂ ਦੀ ਸ਼ਕਲ ਵਿਚ। ਤੇ ੮੦੦ ਮੀਲ ਦੇ ਰਕਬੇ ਨੂੰ ਘੇਰ ਲਿਆ। ਅਜੇ ਤਕ ਏਸਦੀ ਸਚੀ ਤਾਕਤ ਦਾ ਸਹੀ ਅੰਦਾਜ਼ਾ ਨਹੀਂ ਛਪਿਆ। ਪਰ ਜਿੰਨੀਆਂ ਖ਼ਬਰਾਂ ਰੇਡੀਓ ਤੇ ਅਖ਼ਬਾਰਾਂ ਰਾਹੀਂ ਲੋਕਾਂ ਕੋਲ ਪਹੁੰਚੀਆਂ ਹਨ, ਉਹਨਾਂ ਨੇ ਦੁਨੀਆਂ ਨੂੰ ਭੈ ਭੀਤ ਕਰ ਦਿਤਾ ਹੈ। ਅੰਗਰੇਜ਼ੀ ਪਾਰਲੀਮੈਂਟ ਦੇ ੧੩੦ ਮੈਂਬਰਾਂ ਨੇ ਦਸਖਤ ਕਰਕੇ ਸਰਕਾਰ ਕੋਲ ਇਕ ਪ੍ਰਾਰਥਨਾਂ ਪਤਰ ਭੇਜਿਆ ਹੈ ਕਿ ਅਗੇ ਤੋਂ ਹਾਈਡਰੋਜ਼ਨ ਬੰਮਾਂ ਦੇ ਤਜ਼ਰਬੇ ਨਾ ਕੀਤੇ ਜਾਂਣ।

ਪੰਡਿਤ ਜਵਾਹਰ ਲਾਲ ਜੀ ਨੇ ਕਿਹਾ ਹੈ-ਏਸ਼ੀਅਨ ਸਮੁੰਦਰਾਂ ਵਿਚ ਅਜੇਹੇ ਤਜ਼ਰਬੇ ਕਰਨਾਂ ਸਾਡੀ ਦੁਨੀਆਂ ਲਈ ਸਖ਼ਤ ਹਾਨੀਕਾਰਕ ਹਨ। ਏਸ਼ੀਆ ਵਾਲਿਆਂ ਨੂੰ ਵੀ ਏਸ ਖਤਰੇ ਤੋਂ ਪੰਡਤ ਜੀ ਨੇ ਸਾਵਧਾਨ ਕੀਤਾ ਹੈ।

ਸ਼ਿਕਾਗੋ (ਅਮ੍ਰੀਕਾ) ਦੇ ਐਟਮੀ ਸਾਇੰਸ-ਦਾਨਾਂ ਵਲੋਂ ਕਢੇ ਜਾ ਰਹੇ ਰਸਾਲੇ ਦੇ ਐਡੀਟਰ 'ਯੂਜੇਨ ਰਾਬਿਨੋ ਵਿਚ' ਨੇ ਕਿਹਾ— ਅਜ ਜੋ ਫੌਜੀ ਖਿਚੋਤਾਣ ਹੈ, ਇਸਦਾ ਇਲਾਜ ਹਾਈ-ਡ੍ਰੋਜਨ ਬੰਮ ਹੈ—ਕੋਈ ਸੂਝ ਬੂਝ ਵਾਲਾ ਆਦਮੀ ਨਹੀਂ ਮੰਨ ਸਕਦਾ। ਪ੍ਰਸਿਧ ਅਮ੍ਰੀਕਨ ਲੇਖਕ ਮਮਫੋਰਡ ਨੇ ਕਿਹਾ—ਮਨੁਖੀ ਸਭਤਾ ਦਾ ਸਤਿਆ ਨਾਸ ਕਰਨ ਨਾਲੋਂ ਤਾਂ ਕਿਤੇ ਚੰਗਾ ਹੈ ਕਮਿ-ਊਨਿਜ਼ਮ ਦਾ ਸ਼ਿਕਾਰ ਹੋਇਆ ਜਾਵੇ। ਸਾਨੂੰ ਅਗੇ

ਤੋਂ ਅਜੇਹੇ ਤਜਰਬੇ ਨਹੀ ਕਰਨੇ ਚਾਹੀਦੇ। ਐਸਾ ਨਾ ਹੋਵੇ ਕੇ ਏਸ ਤੋਂ ਪੈਦਾ ਹੋਣ ਵਾਲੇ ਡਰ ਨਾਲ ਸਾਡੇ ਦਿਮਾਗ ਹੀ ਖਰਾਬ ਹੋ ਜਾਣ। ਜੇ ਅਸੀਂ (ਅਮ੍ਰੀਕਨ) ਪਾਗਲ ਹੋ ਗਏ ਹਾਂ ਤਾਂ ਦੂਸਰੇ ਮੁਲਕਾਂ ਨੂੰ ਏਸ ਤੋਂ ਸਿਖਿਆ ਲੈਣੀ ਚਾਹੀਦੀ ਹੈ।

## ਜਾਪਾਨ ਦਾ ਡਰ

ਮਾਰਚ ੧੯੫੪ ਨੂੰ ਬਿਕਨੀ ਟਾਪੂ ਦੇ ਨੇੜੇ ਜਦੋਂ ਪਹਿਲੇ ਹਾਈਡ੍ਰੋਜਨ ਬਮ ਦੀ ਪਰੀਖਿਆ ਕੀਤੀ ਗਈ, ਉਸ ਵਿਚੋਂ ਨਿਕਲੇ ਧੂੰਏਂ ਦੀ ਸੁਆਹ ੭੧ ਮੀਲ ਚੜ੍ਹਦੇ ਵਲ ਮਛੀਆਂ ਫੜਨ ਵਾਲੇ 'ਫੁਕਰ ਚਿਉ ਮਾਰੂ' ਇਕ ਜਪਾਨੀ ਜਹਾਜ ਤੇ ਡਿਗੀ। ਏਸ ਵਿਚ ੨੩ ਮਾਹੀਗੀਰ ਤੇ ੧੯੫੦੦ ਪੌਂਡ ਟੂਨਾਂ ਤੇ ਸ਼ਾਰਕ ਮਛੀਆਂ ਸਨ। ਇਹਨਾਂ ਵਿਚੋਂ 'ਸੰਜੀਰੋ ਮਸੂਦਾ' ਨਾਮ ਦੇ ਮਾਹੀਗੀਰ ਨੇ ਆਪ ਦਾ ਤਜਰਬਾ ਦਸਦਿਆਂ ਕਿਹਾ—ਅਚਾਨਕ ਅਸੀਂ ਦੁਮੇਲ ਤੋਂ ਉਠਦੀਆਂ ਅਜੀਬ ਕਿਸਮ ਦੀਆਂ ਚਿੰਗਾੜੀਆਂ ਤੇ ਅਗ ਦੀਆਂ ਲਾਟਾਂ ਵੇਖੀਆਂ। ਏਨੀਆਂ ਤੇਜ਼ ਤੇ ਤਿਖੀਆਂ ਜਿਵੇਂ ਸੂਰਜ। ਉਹਨਾਂ ਚੁਫੇਰੇ ਅਸਮਾਨ ਲਾਲ ਪੀਲੇ ਧੂੰਏਂ ਨਾਲ ਭਰਗਿਆ ਸਖਤ ਤੇਜ਼ ਰੌਸ਼ਨੀ ਕੋਈ ਦੋ ਤਿੰਨ ਮਿੰਟ ਰਹੀ। ਪਿਛੋਂ ਪੀਲਾ ਧੂੰਆਂ ਮਿਟਣ ਲਗਿਆ। ਜੋ ਲਾਲ ਹਿਸਾ ਰਹਿਗਿਆ ਸੀ ਉਹ ਇਉਂ ਜਾਪਣ ਲਗਾ ਜਿਵੇਂ ਹਵਾ ਵਿਚ ਲਾਲ ਲੋਹਾ ਠੰਡਾ ਹੋ ਰਿਹਾ ਹੋਵੇ। ਅਟੇ ਸਟੇ ਪੰਜ ਮਿੰਟ ਪਿਛੋਂ ਫਟੇ ਬੰਮ ਦਾ ਖੜਾਕ ਸੁਣਿਆ। ਜਿਵੇਂ ਕਈ ਬਦਲ ਇਕੋ ਵੇਰ ਧਰਤੀ ਖਤਮ ਕਰਨ ਲਈ ਗਜੇ ਹੋਣ। ਫੇਰ ਤਿੰਨ ਚੋਟੀਆਂ ਵਾਲਾ ਸਫੇਦ ਧੂੰਆਂ ਅਸਮਾਨ ਵਿਚ ਚੜਨਾਂ ਸ਼ੁਰੂ ਹੋਇਆ। ਜਿਸ ਨੇ ਅਜੀਬ ਕਿਸਮ ਦੇ ਹਨੇਰੇ ਨਾਲ ਅਸਮਾਨ ਵਿੰਨਣਾਂ ਸ਼ੁਰੂ ਕਰ ਦਿਤਾ। ਫੇਰ ਸਾਨੂੰ ਖਿਆਲ ਆਇਆ ਕਿ ਸ਼ਾਇਦ ਏਹ ਐਟਮ ਬੰਮ ਫਟਿਆ ਹੋਵੇ।

ਬੰਮ ਫ਼ਟਣ ਨਾਲ ਧੂੰਆਂ ਘੰਟਿਆਂ ਬਧੀ ਚੁਫੇਰੇ ਮੀਲਾਂ ਵਿਚ ਫੈਲ ਗਿਆ। ਉਸ ਵਿਚੋਂ ਬਰੀਕ ਸੁਆਹ ਦੇ ਕਣ ਵੀ ਡਿਗਦੇ ਰਹੇ। ਸਾਡੇ ਉਤੇ ਵੀ ਏਹ ਸੁਆਹ ਡਿਗੀ ਤੇ ਮਛੀਆਂ ਉਤੇ ਵੀ । ਪਹਿਲਾਂ ਤਾਂ ਅਸੀਂ ਡਰੇ, ਫੇਰ ਸੋਚਿਆ ਧੋ ਸੁਟਾਂਗੇ। ਪਰ ਜਦੋਂ ਅਸੀਂ ਮਲ ਮਲ ਕੇ ਨੌਣ ਲਗੇ ਤਾਂ ਸੁਆਹ ਲਹਿਣ ਦੀ ਬਜਾਏ ਅੰਦਰ ਵੜਨ ਲਗ ਪਈ । ਫੇਰ ਤਾਂ ਸਾਡੀ ਖਾਨਿਓ ਗਈ। ਬਹੁਤ ਜ਼ਿਆਦਾ ਡਰੇ। ਜਪਾਨੀ ਸਰਕਾਰ ਨੂੰ ਜਦੋਂ ਪਤਾ ਲਗਿਆ ਉਸਨੇ ਸਾਰੇ ਆਦਮੀਆਂ ਨੂੰ ਹਸਪਤਾਲ ਭੇਜ ਦਿਤਾ ਤੇ ਜਹਾਜ਼ ਨੂੰ ਨਿਗਰਾਨੀ ਵਿਚ ਕਰ ਲਿਆ।

ਜੋ ਰੇਡੀਓ ਐਕਟਿਵ ਨਾਲ ਸਖਤ ਜ਼ਖਮੀ ਹੋਏ ਹਨ ਉਹਨਾਂ ਦੇ ਲਹੂ ਦੀ ਪਰੀਖਿਆ ਕਰਨ ਤੋਂ ਪਤਾ ਲਗਿਆ ਹੈ ਕਿ ਲਹੂ ਵਿਚੋਂ ਸਪੇਦ ਕਣ ਮਿਟ ਰਹੇ ਹਨ। ਜੇ ਇਹਨਾਂ ਨੂੰ ਘਟਣੋਂ ਰੋਕਿਆ ਨਾਂ ਗਿਆ ਤਾਂ ਜ਼ਖਮੀ ਬਚ ਨਹੀਂ ਸਕਣਗੇ। ਜਹਾਜ਼ ਵਿਚ ਆਈਆਂ ਮਛੀਆਂ ਨੂੰ ਜਦੋਂ ਸ੍ਰਕਾਰ ਨੇ ਵਾਪਸ ਮੰਗਾਇਆ ਤਾਂ ਲੋਕ ਡਰ ਨਾਲ ਕਾਲੇ ਹੋਣ ਲਗੇ।

ਜਹਾਜ ਦੇ ਕੈਪਟਨ ਸੁਤਸੁਈ ਦੀ ਆਖਤ ਹੈ—ਕੁਝ ਚਿਟੀ ਚਿਟੀ ਸੁਆਹ ਮੇਰੀਆਂ ਅਖੀਆਂ ਵਿਚ ਪਈ ਤੇ ਓਹ ਸੜਨ ਲਗ ਪਈਆ। ਕੁਝ ਮੇਰੇ ਨਕ ਵਿਚ ਪੈ ਗਈ ਓਹ ਵੀ ਸੜਨ ਲਗ ਪਿਆ। ਮੈਂ ਟੋਪ ਲਾਹਕੇ ਅਖਾਂ ਤੇ ਨਕ ਸਾਫ ਕੀਤੇ। ਥੋੜੇ ਚਿਰ ਪਿਛੋਂ ਜਦੋਂ ਮੈਂ ਵੇਖਿਆ ਮੇਰੇ ਹਥਾਂ ਵਿਚ ਪਏ ਰਬੜ ਦੇ ਦਸਤਾਨੇ ਸੁਆਹ ਪੈਣ ਕਰਕੇ ਤਿੜਕ ਗਏ ਹਨ। ਸਾਰਾ ਸ੍ਰੀਰ ਸੜ ਉਠਿਆ। ਕਈ ਹੋਰਨਾਂ ਨੂੰ ਵੀ ਏਹੋ ਅਨੁਭਵ ਹੋਇਆ। ਜਹਾਜ ਦੇ ਵਾਇਰਲੈਸ ਬਾਬੂ ਨੇ ਕਿਹਾ ਅਗਲੀ ਰਾਤ ਜਦੋਂ ਅਸੀਂ ਘਰਾਂ ਨੂੰ ਮੁੜਨ ਲਗੇ ਕਿਸੇ ਨੂੰ ਭੁਖ ਨਹੀਂ ਸੀ। ਅਸੀਂ ਥੋੜੀ ਜਿੰਨੀ ਸਾਕੀ [ ਚੌਲਾਂ ਦੀ ਸ਼ਰਾਬ] ਪੀਤੀ. ਫੇਰ ਵੀ ਕਿਸੇ ਨੂੰ ਭੁਖ ਨਹੀਂ ਲਗੀ, ਤੇ ਨਾਹੀਂ ਸ਼ਰਾਬ ਦਾ ਅਮਲ ਆਇਆ। ਸਾਰਿਆਂ ਨੂੰ ਘੂਕੀ ਆ ਰਹੀ

ਸੀ। ਸਰੀਰ ਟੁਟ ਰਹੇ ਸਨ।

ਦੋ ਹੋਰ ਜਹਾਜ ਵਾਲੇ ਵੀ ਏਸੇ ਤਰਾਂ ਘਿਰ ਗਏ ਸਨ, ਤੇ ਉਹਨਾਂ ਵੀ ਅਜੇਹੇ ਬਿਆਨ ਹੀ ਦਿਤੇ। ਮਛੀਆਂ ਸਭ ਜ਼ਹਿਰੀਲੀਆਂ ਹੋ ਗਈਆਂ। ਸੁਆਹ ਨਾਲ ਦੁਖੀ ਆਦਮੀਆਂ ਦੇ ਮਨ ਤੇ ਤਾਂ ਅਜੇਹਾਂ ਅਸਰ ਪਿਆ ਕਿ ਉਹਨਾਂ ਅਮ੍ਰੀਕਨ ਡਾਕਟਰਾਂ ਨੂੰ ਵਿਖੌਣ ਤੋਂ ਨਾਹ ਕਰ ਦਿਤੀ। ਜਪਾਨੀ ਸਾਇਸਦਾਨਾਂ ਦਾ ਕਹਿਣਾਂ ਹੈ ਕਿ ਰੇਡੀਓ ਐਕਟਿਵ ਕਿਰਨਾਂ ਦਾ ਅਸਰ ਮੀਂਹ ਦੇ ਪਾਣੀ ਤੇ ਚੌਲਾਂ ਦੀ ਫਸਲ ਤੇ ਵੀ ਹੋਵੇਗਾ ਜੋ ਖਾਣ ਲਾਇਕ ਨਹੀਂ ਰਹਿਣਗੀਆਂ। ਸੋਸ਼ਲਿਸਟ ਲੀਡਰ 'ਕਾਵਾ ਕਾਮੀ' ਨੇ ਕਿਹਾ—ਏਹ ਸੂਚਨਾਂ ਹੈ ਕਿ ਐਟਮ ਸ਼ਕਤੀ ਤੇ ਅਮਨ ਕੌਂਸਲਦਾ ਕੰਟ—ਰੋਲ ਜ਼ਰੂਰ ਹੋਣਾਂ ਚਾਹੀਏ।

ਏਸ ਤਰਾਂ ਦੇ ਪੰਜ ਬੰਮ ਜਪਾਨ ਦੀ ਸਾਢੇ ਅਠ ਕਰੋੜ ਅਬਾਦੀ ਨੂੰ ਸਕਿੰਟਾ ਵਿਚ ਮੁਕਾ ਸਕਦੇ ਹਨ। ਏਹ ਕਹਿਣਾ ਫ਼ਜ਼ੂਲ ਨਹੀਂ ਕਿ ਏਸ ਨਾਲ ਮਨੁਖਤਾ ਪਲਦੀ ਪਲ ਵਿਚ ਸ਼ਾਂਤ ਹੋ ਸਕਦੀ ਹੈ।

## ਬਮ ਤੋਂ ਤਬਾਹੀ

ਉਤੇ ਜਿਸ ਬੰਮ ਦੀ ਪਰੀਖਿਆ ਕੀਤੀ ਗਈ ਹੈ ਉਸਦੇ ਫਟਨ ਦੀ ਤਾਕਤ ਸਵਾ ਕਰੋੜ ਟਨ ਟੀ—ਐਨ — ਟੀ (ਇਕਤੇਜ਼ ਤੇ ਤੇਜ਼ ਬਰੂਦ) ਦੇ ਬਰਾਬਰ ਹੈ। ਬੰਮ ਡਿਗਣ ਵਾਲੀ ਥਾਂ ੨੦ ਮੁਰਬਾ ਮੀਲ ਵਿੱਚ ਕੋਈ ਵੀ ਜਾਨਦਾਰ—ਦਰ ਖਤ ਜਾਂ ਪਸ਼ੂ ਪੰਛੀ ਤੇ ਪਾਨੀ ਦੇ ਜਾਨਵਰ—ਦਾ ਨਿਸ਼ਾਨ ਨਹੀਂ ਰਿਹਾ। ਤਕਰੀਬਨ ੩੦੦ ਮੁਰਬਾ ਮੀਲ ਵਿੱਚ ਇਸ ਮਹਾਂ ਨਾਸ਼ ਦਾ ਪੂਰਾ ਅਸਰ ਹੋਇਆ। ਸੈਂਸਦਾਨ ਕਹਿੰਦੇ ਹਨ ਜੇ ਇਸ ਤੋਂ ਵਡਾ ਬੰਮ ਤਿਆਰ ਕੀਤਾ ਗਿਆ ਤਾਂ ਇਸਦਾ ਨਾਸਕਾਰੀ ਅਸਰ ਏਨਾ ਜ਼ਿਆਦਾ ਤੇ ਛੇਤੀ ਹੋਵੇਗਾ ਜਿਸਦੀ ਪਰੀਖਿਆ ਨਹੀਂ ਕੀਤੀ ਜਾ ਸਕੇਗੀ। ਅਮ੍ਰੀਕਾ ਦੇ ਇਕ ਵਡੇ ਆਦਮੀ ਪੀਟਰ ਸਨ ਨੇ ਕਿਹਾ ਹੈ, ਕਿ ਹਾਈਡਰੋਜਨ ਬੰਮ ਨਾਲ ਅਮ੍ਰੀਕਾ ਦੇ ੬੭ ਵਡੇ ਸ਼ਹਿਰ ਇਕ ਦਮ ਖਤਮ ਹੋ ਸਕਦੇ ਹਨ। ਇਸ ਬੰਮ ਨਾਲ ੯੦ ਲਖ ਆਦਮੀ ਤਾਂ ਉਸੇ ਵੇਲੇ ਖਤਮ ਹੋ ਜਾਨਗੇ, ਤੇ ੨ ਕਰੋੜ ਜ਼ਖਮੀ। ਜਦੋਂ ਇਹ ਬੰਮ ਤਿਆਰ ਨਹੀਂ ਸੀ ਹੋਇਆ, ਪ੍ਰਸਿਧ ਸੈਂਸਦਾਨ ਆਈਨ ਸਟਾਈਨ ਨੇ ਕਿਹਾ ਸੀ—ਜੇ ਇਹ ਬੰਮ ਸਫਲ ਹੋਗਿਆ ਤਾਂ ਵਾਯੂ ਮੰਡਲ ਵਿੱਚ ਰੇਡੀਓ—ਐਕਟਿਵ ਦਾ ਜ਼ਹਿਰ ਫੈਲਨ ਨਾਲ ਪ੍ਰਿਥਵੀ ਤੋਂ ਜੀਵਨ ਹੀ ਸਮਾਪਤ ਹੋ ਜਾਵੇਗਾ। ਇਸ ਦੇ ਕਾਢੂ ਡਾ. ਹਾਂਜ਼ ਬਿਰਿੰਗ ਦਾ ਕਹਿਨਾ ਹੈ—ਜਦੋਂ ਮੈਂ ਹਾਈਡਰੋਜਨ ਬੰਮ ਦੀ ਥਿਉਰੀ ਬਨੌਣ ਦਾ ਤਜਰਬਾ ਕਰ ਰਿਹਾ ਸੀ ਤਾਂ ਮੈਂ ਇਹ ਸਮਝਿਆ ਜਿਵੇਂ ਕੋਈ ਜੋਤਸ਼ ਦੇ ਸਵਾਲ ਨੂੰ ਹਲ ਕਰ ਰਿਹਾ ਹਾਂ। ਮੈਨੂੰ ਸੁਪਨੇ ਵਿੱਚ ਵੀ ਇਹ ਯਕੀਨ ਨਹੀਂ ਸੀ ਕਿ ਹਕੂਮਤਾਂ ਕਰੋੜਾਂ ਰੁਪਏ ਲਾਕੇ ਮੇਰੇ ਤਜ਼ਰਬੇ ਦਾ ਉਲਟਾ ਫੈਦਾ ਉਠੌਣਗੀਆਂ। ੧੯੪੬ ਵਿਚੱ ਐਟਮੀ ਹਥਿ—ਆਰਾਂ ਉਤੇ ਜੋ ਮੇਰੀ ਪੁਸਤਕ ਛਪੀ ਉਸ ਵਿਚ ਇਕ ਅਧਿਆ ਹਾਈਡਰੋਜਨ ਬੰਮ ਤੇ ਵੀ ਸੀ। ਅਮ੍ਰੀਕਨ ਕਾਂਗ੍ਰਸ ਦੁਆਰਾ ਕੈਮ ਕੀਤੀ ਐਟਮ ਸ਼ਕਤੀ ਕਮੇਟੀ ਨੇ ਉਸਦੀਆਂ ਗਲਾਂ ਨੂੰ ਪੜਤਾ-ਲਿਆ ਤੇ ਕੋਈ ੧੦ ਅਰਬ ਡਾਲਰ ਦੇ ਖਰਚ ਨਾਲ ਉਸਨੂੰ ਬਨਾਉਣਾ ਸ਼ੁਰੂ ਕਰ ਦਿਤਾ। ਮੈਨੂੰ ਜਦੋਂ ਇਸਦਾ ਪਤਾ ਲਗਿਆ ਤਾਂ ਅਮ੍ਰੀਕਨ ਸਰਕਾਰ ਕੋਲ ਪ੍ਰਾਰਥਨਾ ਕੀਤੀ ਕਿ ਇਸ ਤਜਰਬੇ ਨੂੰ ਛਡ ਦੇਵੇ ਤੇ ਕਦੇ ਇਸ ਬੰਮ ਨੂੰ ਨਾ ਵਰਤੇ। ਅਮ੍ਰੀਕਾ ਦੇ ੧੦ ਸੈਂਸਦਾਨਾਂ ਨੇ ਭੀ ਮੇਰੀ ਗਲ ਦੀ ਪ੍ਰੋੜਤਾ ਕੀਤੀ। ਇਹ ਕੋਈ ਜੰਗੀ ਅਸਤ੍ਰ ਨਹੀਂ, ਸਮੁਚੀ ਆਬਾਦੀ ਦਾ ਸਫਾਇਆ ਕਰਨ ਲਈ ਘੋਰ ਅਸਤ੍ਰ ਹੈ। ਜਾਂ ਦੂਜੇ ਸ਼ਬਦਾਂ ਵਿੱਚ ਮਹਾਂ ਪਰਲੋ ਕਰਨ ਵਾਲਾ ਤਾਂਡਵ ਨਾਚ। ਜੇ ਇਕ ਵਡੇ ਹਾਈਡਰੋਜਨ ਬੰਮ ਨੂੰ ਕੁਬਾਲਟ ਵਿੱਚ ਰਖਕੇ ਵਰਤਿਆ ਜਾਏ ਤਾਂ ਧਰਤੀ ਤੋਂ ਜੀਵਨ—ਪਸ਼ੂ ਪੰਛੀ ਰੁਖ ਵੇਲ ਮਨੁਖ—ਦਾ ਨਿਸ਼ਾਨ ਹੀ ਮਿਟ ਜਾਵੇਗਾ। ਜੇ ਅਸੀਂ ਇਸ ਮਹਾਂ ਪਰਲੋ ਤੋਂ ਬਚਨਾ ਚਾਹੁੰਦੇ ਹਾਂ ਤਾਂ ਅਮਨ ਕੌਸਲ ਦੇ ਸਹਿਯੋਗ ਨਾਲ ਕਿਸੇ ਚੰਗੇ

ਨਿਸ਼ਾਨੇ ਨੂੰ ਜਨਮ ਦੇਈਏ।

ਕੋਈ ੨੦ ਵਰੇ ਪਹਿਲੋਂ ਕੈਂਬਰਿਜ ਯੂਨੀਵਰਸਟੀ ਦੇ ਭੌਤਕ ਵਿਗਿਆਨ ਦੇ ਦੋ ਜਾਨ ਕਾਰਾਂ ਐਸ.ਡੀ. ਕਾਕਰੌਫਟ ਅਤੇ ਅਰਨੈਸਟ ਟੀ. ਐਸ ਵਾਲਟਨ–ਨੇ ਪਹਿਲੇ ਤਜਰਬਾ ਕੀਤਾ ਕਿ ਹਾਈਡਰੋਜਨ ਪਰਮਾਣੂ ਦਾ ਲੀਥੀਅਮ ਪਰਮਾਣੂ ਨਾਲ ਸਬੰਧ ਹੋਨ ਤੇ ੧੭੩ ਲਖ ਅਲੈਕਟਰਨ ਵੋਲਟ ਤਾਕਤ ਪੈਦਾ ਹੁੰਦੀ ਹੈ। ਜੰਗ ਦੇ ਮੌਕੇ ਇਹਨਾ ਤਜ਼ਰਬਿਆਂ ਨੂੰ ਖਾਸ ਕਰਕੇ ਵਧਾਇਆ ਗਿਆ। ਜਿਸ ਹਾਈਡਰੋਜਨ ਬੰਮ ਨੂੰ ਹੁਨ ਚਲਾਇਆ ਗਿਆ ਹੈ ਉਹ ਹੀਰੋਸ਼ੀਮਾ ਤੇ ਸਿਟੇ ਗਏ ਐਟਮ ਬੰਮ ਨਾਲੋਂ ਸਾਢੇ ੭੦੦ ਗੁਣਾ ਜਿਆਦਾ ਤਾਕਤ ਵਰ ਸੀ। ਜੇ ਉਸ ਵਿੱਚ ਨਿਉਟਰਨਸ ਮਿਲਾਏ ਜਾਂਦੇ ਤਾਂ ਉਸਦਾ ਅਸਰ ਹੋਰ ਜ਼ਹਿਰੀਲਾ ਹੋ ਜਾਂਦਾ। ਕਹਿੰਦੇ ਨੇ ਇਸ ਨਾਲ ਹੁਨ ਕੁਬਾਲਟ ਬੰਮ–ਜੋ ਇਸ ਨਾਲੋਂ ਕਈ ਸੈ ਗੁਣਾ ਜਿਆਦਾ ਤਾਕਤ ਵਰ ਹੈ, ਬਨੌਣਾ ਭੀ ਸੰਭਵ ਹੋ ਗਿਆ ਹੈ, ਜਿਸ ਨੂੰ ੧੯੫੦ ਵਿੱਚ ਆਈਨਸਟੀਨ ਨੇ ਸੂਰਜ ਦੀ ਛਾਂ ਦਸਿਆ ਸੀ। ਇਸਦੀ ਬੇਹਦ ਤਾਕਤ ਤੋਂ ਇਸਨੂੰ ਬਨਾਣ ਵਾਲੇ ਵੀ ਹੈਰਾਨ ਹਨ। ਉਹ ਕਹਿੰਦੇ ਨੇ ਇਸਦਾ ਨਤੀਜਾ ਉਮੈਦੋਂ ਵੱਧ ਨਿਕਲਿਆ ਹੈ।

ਪਰ ਜਿਸ ਹਾਈਡਰੋਜਨ ਬੰਮ ਦੇ ਤਜਰਬੇ ਨੇ ਸਾਰੀ ਦੁਨੀਆਂ ਵਿੱਚ ਹਾਹਾਕਾਰ ਮਚਾ ਦਿਤੀ ਹੈ ਉਸੇ ਤੇ ਅਮ੍ਰੀਕਾ ਨੇ ਦੁਖ ਯਾ ਡਰ ਹੋਨ ਦੀ ਥਾਂ ਸੰਤੋਖ ਪ੍ਰਗਟ ਕੀਤਾ ਹੈ। ਸਟਰਲਿੰਗ ਕੋਲ ਨੇ ਇਸ ਤਜਰਬੇ ਨੂੰ ਤਸਲੀ ਬਖਸ਼ ਦਸਦਿਆਂ ਹੋਇਆ ਕਿਹਾ ਹੈ-ਹੁਨ ਅਮ੍ਰੀਕਾ ਕੋਲ ਇਕ ਕਾਰਆਮਦ ਐਟਮੀ ਹਥਿਆਰ ਹੈ। ਕਮਿਸ਼ਨ ਨੇ ਇਸਦੇ ਤਜਰਬੇ ਤੋਂ ਦੂਸਰੇ ਹਾਈਡਰੋਜਨ ਬੰਮ ਨੂੰ ਵਰਤਣ ਵਾਲੀ ਥਾਂ ਮਾਰਸ਼ਲਸ ਵਿੱਚ ਖਤਰੇ ਦਾ ਰਕਬਾ ਇਸ ਨਾਲੋਂ ੨੦ ਗੁਣਾ ਰਖਣ ਦਾ ਫੈਸਲਾ ਕੀਤਾ ਹੈ। ਅਮਰੀਕਾ ਦਾ ਖੁਰਾਕ ਮੈਹਕਮਾ ਵੀ ਸਮੁੰਦਰ ਦੇ ਪਛਮੀ ਕਿਨਾਰੇ ਤੋਂ ਔਨ ਵਾਲੀਆਂ ਟੂਨਾ ਤੇ ਸ਼ਾਰਕ ਮਛੀਆਂ ਦੀ ਸਖਤ ਪੜਤਾਲ ਕਰਨ ਲਗ ਗਿਆ ਹੈ। ਉਮੈਦ ਕੀਤੀ ਜਾਂਦੀ ਹੈ ਕਿ ਦੂਸਰਾ ਹਾਈਡਰੋਜਨ ਬਮ ਐਟਮ ਬਮ ਨਾਲੋਂ ੨੫੦੦ ਗੁਣਾ ਜਿਆਦਾ ਤਾਕਤਵਾਰ ਹੋਵੇਗਾ। ਸ੍ਰੀ ਕੋਲ ਨੇ ਕਿਹਾ ਹੈ–ਹੁਣ ਅਸੀਂ ਰੂਸੀਆਂ ਨਾਲੋਂ ਬਹੁਤ ਅਗੇ ਨਿਕਲ ਗਏ ਹਾਂ। ਪਰ ਇਸ ਦਾ ਇਹ ਮਤਲਬ ਨਹੀਂ ਕਿ ਅਸੀਂ ਰੂਸੀ ਸੈਂਸਦਾਨਾ ਨੂੰ ਘਟੀਆਂ ਸਮਝੀਏ। ਇਸ ਨਾਲ ਤਾਂ ਸਾਨੂੰ ਆਪਨੀ ਰਖਿਆ ਕਰਨੀ ਚਾਹੀਦੀ ਹੈ। ਕਮਿਸ਼ਨ ਦੇ ਇਸ ਪਰੈਜ਼ੀਡੈਂਟ ਬੋਹਕਬੀ ਹੀਕੇਨ ਲੂਪਰ ਨੇ ਕਿਹਾ ਹੈ–ਇਨਾਂ ਤਜ਼ਰਬਿਆਂ ਦਾ ਨਿਸ਼ਾਨਾ ਸਿਰਫ ਇਹੋ ਹੈ ਕਿ ਸਾਡੀ ਹਿਫਾਜ਼ਤੀ ਤਾਕਤ ਕਿਸੇ ਮੁਲਕ ਨਾਲੋਂ ਘਟ ਨਹੀਂ। ਐਟਮੀ ਤਾਕਤ ਵਿਚ ਅਸੀਂ ਦੂਸਰੇ ਮੁਲਕਾਂ ਨਾਲੋਂ ਬਹੁਤ ਅਗੇ ਹਾਂ। ਹੋਰ ਕਹਿਨਾ ਫਜ਼ੂਲ ਹੈ। ਕਮਿਸ਼ਨ ਦੇ ਆਗੂ ਮੈਂਬਰ ਡਾ. ਸੇਮਸ ਬਰਕਲੇ ਦਾ ਕਹਿਨਾ ਹੈ ਸਾਨੂੰ ਬੇ ਧਿਆਨੀ ਨਹੀਂ ਵਰਤਣੀ ਚਾਹੀਦੀ ਕਿ ਰੂਸ ਵਾਲੇ ਸਾਥੋਂ ਬਹੁਤ ਪਿਛੇ ਹਨ। ਵਡੀ ਗਲ ਨਹੀਂ ਜਦੋਂ ਉਹ ਵੀ ਇਸ ਦੌੜ ਵਿੱਚ ਸਾਡੇ ਬਰਾਬਰ ਆ ਖੜਨ। ਉਤਲੇ ਮਤ ਉਨਾਂ ਸਾਇੰਸਦਾਨਾਂ ਦੇ ਹਨ ਜੋ ਅਮ੍ਰੀਕਾ ਨੂੰ ਬਚੌਣ ਦਾ ਭਾਰ ਆਪਨੇ ਮੋਢਿਆਂ ਤੇ ਲਦੀ ਫਿਰਦੇ ਹਨ। ਇਹੋ ਜਿਹੇ ਹੀ ਖਿਆਲ ਰਾਜਨੀਤਕਾਂ ਦੇ ਹਨ। ਪਰੈਜ਼ੀ-ਡੈਂਟ ਆਈਜਨਹਾਵਰ ਨੇ ਕਿਹਾ ਹੈ–ਅਮਰੀ-ਕਨਾਂ ਨੂੰ ਬਿਨਾ ਡਰ ਭੈ ਦੇ ਸਾਰੇ ਕੰਮ ਕਰਨੇ ਚਾਹੀਦੇ ਹਨ। ਹਾਈਡਰੋਜਨ ਬਮ ਉਸ ਵੇਲੇ ਸਾਡੇ ਲਈ ਖਤਰਾ ਹੈ ਜਦੋਂ ਕੋਈ ਦੂਸਰਾ ਇਸ ਨੂੰ ਸਾਡੇ ਵਿਰੁਧ ਵਰਤੇ। ਅਪਨੇ ਆਪ ਇਸ ਦਾ ਕੋਈ ਖਤਰਾ ਨਹੀਂ। ਸਭ ਤੋਂ ਵਧ ਖਤਰਾ ਸਾਨੂੰ ਕਮਯੂਨਿਜ਼ਮ ਦਾ ਹੈ। ਪਰ ਜਦੋਂ ਤਕ ਉਸ ਦੇ ਹਮੈਤੀਆਂ ਨੂੰ ਇਹ ਪਤਾ ਹੈ ਕਿ ਅਸੀਂ ਵੀ ਉਹਨਾਂ ਦੇ ਹਥਿਆਰਾਂ ਨਾਲ ਬਦਲਾ ਲੈ ਸਕਦੇ ਹਾਂ, ਉਦੋਂ ਤਕ ਉਹ ਅਸਾਨੀ ਨਾਲ ਲੜਾਈ ਨਹੀਂ ਛੇੜਨਗੇ। ਅਸੀਂ ਹਾਈਡਰੋਜਨ ਬਮ ਨਾਲ ਲੜਾਈ ਨਹੀਂ ਸ਼ੁਰੂ ਕਰਾਂਗੇ। ਰੂਸ

ਜਾਣਦਾ ਹੈ ਕਿ ਜਦੋਂ ਵੀ ਅਸੀਂ ਅਮ੍ਰੀਕਨ ਲਾਭਾਂ ਜਾਂ ਉਸ ਦੇ ਦੋਸਤ ਰਾਜਾਂ ਉਤੇ ਹਮਲਾ ਕਰਾਂਗੇ, ਤਾਂ ਅਮ੍ਰੀਕਨ ਸਾਥੋਂ ਡਟਕੇ ਬਦਲਾ ਲੈਣਗੇ। ਵਾਇਸ ਪ੍ਰੈਜ਼ੀਡੈਂਟ ਨਿਕਸਨ ਦਾ ਕਹਿਣਾ ਹੈ—ਹਾਈਡਰੋਜਨ ਬਮ ਦਾ ਸਾਡੇ ਪਾਸ ਹੋਣਾ ਹੀ ਦੁਨੀਆਂ ਦੇ ਅਮਨ ਦੀ ਗੰਟੀ ਹੈ। ਇਸੇ ਕਰਕੇ ਹੀ ਰੂਸ ਇਹ ਸਮਝਦਾ ਹੈ ਕਿ ਜੇ ਲੜਾਈ ਛੇੜੀ ਤਾਂ ਉਹ ਖਤਮ ਹੋ ਜਾਇਗਾ। ਇਕ ਹੋਰ ਜੁਮੇਵਾਰ ਕਾਨੂੰਨ ਦਾਨ ਕਹਿਦਾ ਹੈ—ਬਮ ਬਣੇਣ ਤੋਂ ਪਹਿਲੋਂ ਹੀ ਕਮਯੂਨਿਜ਼ਮ ਨੂੰ ਵਾਢ ਪੈ ਚੁਕੀ ਹੈ। ਇਹ ਉਨੀ ਹੀ ਮੋਟੀ ਸਚਾਈ ਹੈ ਜਿਨੇ ਇਹਨਾਂ ਬਮਾਂ ਦੇ ਭੜਾਕੇ। ਇਹਨਾਂ ਦੇ ਤਜਰਬੇ ਸ਼ਾਂਤ ਮਹਾਂ ਸਾਗਰ ਦੇ ਸੁਨਸਾਨ ਥਾਉਂ ਵਿਚ ਹੋਏ ਹਨ, ਰੂਸ ਨੇ ਮਨੁਖੀ ਬਸਤੀਆਂ ਵਿੱਚ ਕੀਤੇ, ਜਿਥੇ ਸੈਂਕੜੇ ਸਭਤਾਵਾਂ ਤੇ ਸੰਸਕਿਰਤੀਆਂ ਜੰਮੀਆਂ ਪਲੀਆਂ ਤੇ ਲੋਕ ਆਜ਼ਾਦੀ ਨਾਲ ਰਹਿੰਦੇ ਆਏ ਹਨ। ਹਾਈਡਰੋਜਨ ਬਮ ਨਾਲ ਤਾਂ ਥੋੜੀਆਂ ਟੂਨਾ ਮਛੀਆਂ ਹੀ ਮਰੀਆਂ, ਪਰ ਕਮਯੂਨਿਜ਼ਮ ਨਾਲ ਐਸਟੋਨੀਆਂ, ਯੂਨਾਨ, ਪੋਲੈਂਡ, ਚੀਨ, ਮਲਾਇਆ, ਹਿੰਦ—ਚੀਨ ਆਦਿ ਉਤੇ ਹੋਏ ਹਮਲਿਆਂ ਨਾਲ ਲਖਾਂ ਕਰੋੜਾਂ ਆਦਮੀ ਜਾਨ ਬੁਝਕੇ ਮਾਰੇ ਗਏ। ਇਸਤਰਾਂ ਜਾਨਾ ਤੇ ਧਨ ਦੀ ਕੁਰਬਾਨੀ ਦੇ ਰੂਪ ਵਿੱਚ ਕਮਿਊਨਿਜ਼ਮ ਹਾਈਡਰੇਜ਼ਨ ਬਮ ਨਾਲੋਂ ਕਿਤੇ ਜ਼ਿਆਦਾ ਨੁਕਸਾਨ ਕਰ ਚੁਕਾ ਹੈ। ਸਾਨੂੰ ਕਿਤੋਂ ਵੀ ਇਲਮ ਨਹੀਂ ਹੁੰਦਾ ਕਿ ਕਮਯੂਨਿਜ਼ਮ ਦੇ ਹਮਲੇ ਅਪਨਾ ਕਬਜਾ ਸਾਰੀ ਦੁਨੀਆਂ ਉਤੇ ਕਰੇ ਤੋਂ ਬਿਨਾ, ਬਿਨਾਂ ਰੋਕੇ ਜਾਨ ਤੋਂ ਅਪਨੇ ਆਪ ਰੁਕ ਜਾਨਗੇ।




( ਜਗਜੀਤ ਸਿੰਘ ਜੀ ਅਜ਼ਾਦ ਬੈਂਕੋਕ ਸਿਆਮ )

ਮਾਂ ਨੀ ਮਾਂ ਨੀ ਮੇਰੀਏ ਮਾਂ, ਕਿਥੇ ਜਾ ਘਰ ਵਸਾਇਆ।
ਤੇਰੇ ਬਾਝੋਂ ਦੁਖਾਂ ਫੜਿਆ, ਦਿਲ ਡਾਢਾ ਘਬਰਾਇਆ।
ਛੋਟੀ ਉਮਰੇ ਛਡਕੇ ਟੁਰੀਓਂ, ਸੋਚ ਵਿਚਾਰ ਨਾ ਕੀਤੀ।
ਤੇਰੇ ਬਾਝੋਂ ਪਿਆਰੀ ਮਾਤਾ, ਅਖੀਆਂ ਵਹਿਨ ਵਹਾਇਆ।
ਕਿਸ ਨੂੰ ਖੋਲ ਸੁਨਾਵਾਂ ਮਾਤਾ, ਆਪਨੇ ਦਿਲ ਦਾ ਦੁਖੜਾ।
ਬਾਝ ਮਾਂ ਪਿਉ ਵਾਤ ਨਾ ਪੁਛੇ, ਕੀ ਜੀਵਨ ਹੋ ਸੁਖ ਦਾ।
ਬੈਠਾ ਰੋਵਾਂ ਕਿਸਮਤ ਨੂੰ ਮੈਂ, ਜਿਸ ਮੁਸੀਬਤਾਂ ਪਾਈਆਂ।
ਜਿਉਂ ਜਿਉਂ ਯਾਦ ਸਤਾਵੇ ਮਾਂ, ਦਿਲ ਅਗਨੀ ਵਾਂਗਰ ਧੁਖਦਾ।

# ਬੀਤੇ ਦੀ ਯਾਦ

**ਪੰਥ ਦੇ ਆਕਰਸ਼ਣ ਤੇ ਪੰਜਾਬੀ ਦੇ ਮਹਾਨ ਲੇਖਕ**

**ਸੰਤ ਇੰਦਰ ਸਿੰਘ ਜੀ "ਚਕ੍ਰਵਰਤੀ" ਦੀ ਕਲਮ ਤੋਂ**

ਕਾਲ ਦੇ ਬੇ ਰਹਿਮ ਸਮੇਂ ਦੇ ਪਰਵਾਹ ਨੇ ਇਸ ਥੋੜੇ ਜਿਹੇ ਦਿਨਾਂ ਵਿਚ ਜਿੰਨੀ ਢਾਹ ਸਾਨੂੰ ਨਾਮਧਾਰੀਆਂ ਨੂੰ ਲਾਈ ਹੈ, ਏਨੀ ਹੋਰਸ ਕਿਸੇ ਨੂੰ ਵੀ ਨਹੀਂ। ਪਤਾ ਨਹੀਂ ਇਹ ਕਿਉਂ ਸਾਡੇ ਮਗਰ ਹਥ ਧੋਕੇ ਪੈ ਗਿਆ ਹੈ ? ਸਭ ਤੋਂ ਪਹਿਲਾਂ ਇਸ ਜਾਲਮ ਨਿਰਦਈ ਨੇ ਸਾਡੇ ਕੋਲੋਂ ਮਹਾਂ ਵਿਦਵਾਨ, ਸ਼ਾਂਤਿ ਪੁੰਜ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਭਰ ਜੁਆਨੀ ਵਿਚ ਖੋਹੇ। ਇਹ ਘਾਟ ਸਾਡਾ ਲਕ ਤੋੜ ਗਈ। ਕਾਸ਼! ਕਦੀ ਅਜ ਓਹ ਹੁੰਦੇ। ਅਜੇ ਸਾਡੇ ਅਥਰੂ ਚੰਗੀ-ਤਰਾਂ ਸੁਕੇ ਵੀ ਨਹੀਂ ਸਨ ਕਿ ਸ੍ਰੀਮਾਨ ਸੰਤ ਮਤਾਬ ਸਿੰਘ ਜੀ ਗਿਲਾਂ ਵਾਲੇ, ਸੰਤ ਅਣਖਾ ਸਿੰਘ ਜੀ ਤੇ ਸਾਡੇ ਪੰਥ ਦੇ ਕੋਹਨੂਰ ਹੀਰੇ ਸ੍ਰੀਮਾਨ ਸੰਤ ਭਗਤ ਸਿੰਘ ਜੀ ਦਾਤੇਵਾਲ, ਸਾਡੇ ਕੋਲੋਂ ਖੋਹ ਖੜੇ। ਉਪਰੋਕਤ ਤ੍ਰੈਵੇ ਹਸਤੀਆਂ ਇਕਸੇ ਪਿੰਡ ਦਾਤੇਵਾਲ ਤੇ ਇਕਸੇ ਖਾਨਦਾਨ ਵਿਚ ਪੈਦਾ ਹੋਈਆਂ ਸਨ। ਤ੍ਰੈਵਾਂ ਦਾ ਆਪੋ ਆਪਣਾਪੰਥ ਵਿਚ ਵਿਸ਼ੇਸ਼ਥਾਂ ਸੀ। ਸੰਤ ਭਗਤ ਸਿੰਘ ਜੀ ਦੇ ਨਾਮ ਨਾਮੀ ਤੋਂ ਕੌਣ ਜਾਣੂੰ ਨਹੀਂ। ਓਨਾਂ ਦੀ ਜਬਾਨ ਵਿਚ ਰਸ ਸੀ, ਓਨਾਂ ਦੇ ਕਥਨ ਵਿਚ ਤਾਸੀਰ ਸੀ। ਓਹਨਾਂ ਦੇ ਦਰਸ਼ਨ ਵਿਚ ਅਕ੍ਰਸ਼ਤਾ ਸੀ। ਓਨਾਂ ਦੇ ਕੀਰਤਨ ਵਿਚ ਕੋਈ ਅਗੰਮੀ ਤੇ ਇਲਾਹੀ ਸੁਆਦ ਸੀ। ਓਹ ਕੀਰਤਨ ਦਾ ਸਾਕਾਰ ਅਵਤਾਰ ਸਨ।

ਸੰਤ ਮਤਾਬ ਸਿੰਘ ਜੀ ਪੂਰਨ ਬ੍ਰਹਮ ਗਿਆਨੀ, ਇੰਦਰੇ ਜਿਤ, ਬੀਤਰਾਗ ਮਹਾਤਮਾ ਸਨ। ਬਸੰਤ ਦਾ ਗੁਰ ਪੁਰਬ ਮਨਾਣ ਦੀ ਨਾਮ-ਧਾਰੀ ਪੰਥ ਨੂੰ ਅਗਵਾਈ ਦੇਣ ਵਾਲੇ ਆਪ ਹੀ ਤੇ ਸਨ। ਸੰਤ ਅਣਖਾ ਸਿੰਘ ਜੀ ਆਪ ਜੀ ਦੇ ਭਤੀਜੇ ਸਨ, ਸ਼ਾਂਤਿ ਮੂਰਤ ਦੇਸ਼ ਭਗਤ, ਖੁਸ਼ ਰੂਹ, ਖੁਸ਼ ਮਿਜਾਜ, ਸਦਾ ਪਰਸੰਨ ਰਹਿਣ ਵਾਲੇ।

ਸੰਤ ਹਜ਼ੂਰਾ ਸਿੰਘ ਜੀ ਭੂਰੀ ਵਾਲੇ ਤੇ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ। ਇਹ ਸਾਡੀਆਂ ਓਹ ਅਮੋਲਕ ਮੁਗਾਤਾਂ ਸਨ ਜਿੰਨਾਂ ਵਿਚੋਂ ਪਿਆਰ ਡੁਲ-ਡੁਲ ਪੈਂਦਾ ਸੀ। ਜਿੰਨਾਂ ਤੇ ਮਾਯਾ ਨਾਗਣੀ ਆਪਣਾ ਕੋਈ ਵੀ ਅਸਰ ਨਹੀਂ ਪਾ ਸਕੀ। ਮਾਨਾਂਵਾਲੇ ਦੇ ਸਾਰੇ ਸਰਦਾਰ ਸੰਤ ਭੂਰੀ ਵਾਲਿਆਂ ਦੇ ਸਰਧਾਲੂ ਹਨ। ਆਪਨੇ ਪਾਕਸਤਾਨ ਤੋਂ ਲੁਧਿਹਾਣੇ ਆਕੇ ਚੜਾਈ ਕੀਤੀ। ਆਪਦਾ ਅੰਤਮ ਸੰਸਕਾਰ ਬੁਢੇ ਦਰਿਆ ਦੇ ਕੰਢੇ ਉਸੇ ਥਾਂ ਤੇ ਹੋਇਆ ਜਿਥੇ ਗਊ ਗਰੀਬ ਤੇ ਭਾਰਤ ਦੀ ਆਜਾਦੀ ਦੇ ਸਭ ਤੋਂ ਪਹਿਲੇ ਸ਼ਹੀਦ ਗਿਆਨੀ ਸਿੰਘ ਜੀ ਤੇ ਰਤਨ ਸਿੰਘ ਜੀ ਦਾ ਅੰਤਮ ਸੰਸਕਾਰ ਕੀਤਾ ਗਿਆ। ਕਿੰਨਾਂ ਰੁਆਇਆ ਹੈ ਮੈਨੂੰ ਇਸ ਸਥਾਨ ਨੇ। ਕਿਵੇਂ ਮੇਰੇ ਅਗੇ ਦੇਸ਼ ਪੂਜਾ ਲਈ ਮਰ ਮਿਟਨ ਵਾਲੇ ਵਤਨ ਪ੍ਰਸਤਾਂ ਦੇਸ਼ ਪੂਜਕਾਂ ਦੇ ਦ੍ਰਿਸ਼ ਆਉਂਦੇ ਰਹੇ। ਮੈਂ ਹਰ ਨਾਮਧਾਰੀ ਨੂੰ ਪ੍ਰੇਰਨਾਂ ਦਿਆਂਗਾ ਕਿ ਜੋ ਵੀ ਲੁਧਿਹਾਣੇ ਜਾਵੇ ਓਹ ਇਸ ਥਾਂ ਦੀ ਜ਼ਿਆਰਤ ਜਰੂਰ ਕਰੇ। ਏਥੇ ਜਰੂਰ ਫੁਲ ਚਾੜੇ।

ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ ਤੇ ਬਿਰਧ ਸਨ। ਕਾਫੀ ਉਮਰ ਭੋਗ ਚੁਕੇ ਸਨ ਪਰ—ਹਸਰਤ ਉਨ ਗੁੰਚੋਂ ਪੇ ਹੈ ਜੋ ਬਿਨ ਖਿਲੇ ਮੁਰਝਾ ਗਏ— ਆਹ! ਸੰਤ ਹਜੂਰਾ ਸਿੰਘ ਜੀ ਭੂਰੀ ਵਾਲੇ, ਇਸ ਫੁਲ ਦਾ ਤਾਂ ਅਜੇ ਵਿਕਾਸ਼ ਹੀ ਨਹੀਂ ਸੀ ਹੋਇਆ— "ਕਲੀ ਖਿਲੀ ਨਾ ਅਜੇ ਵਿਕਾਸ

ਹੋਇਆ ਚੰਗੀਤਰਾਂ ਨਾ ਅਜੇ ਬਹਾਰ ਆਈ। ਕਾਲ ਚੰਦਰੇ ਤੋੜ ਮਰੋੜ ਦਿਤੀ ਉਤੇ ਬੈਠ ਬੁਲ ਬੁਲ ਵੈਣ ਪਾਂਵਦੀ ਹੈ।"

ਯਾਦ ਆਉਂਦੀ ਹੈ, ਉਸ ਭੇਲੇ ਪਾਤਸ਼ਾਹ. ਮਾਪੇ ਦੀ, ਆਹ! ਸੰਤ ਅਤਰ ਸਿੰਘ ਜੀ ਤੁਸੀਂ ਤੇ ਅਮਰ ਹੋ ਪਰ ਮਾਰ ਦਿਤਾ ਜੇ ਤੁਸੀਂ ਕੂਕਿਆਂ ਦਾ ਹਲੇ ਦਾ ਦੀਵਾਨ, ਮਾਰ ਦਿਤੀ ਜੇ ਭਗਤੀ ਪ੍ਰਭਾਵ ਭਰੀ ਨਿਰਤਕਾਰੀ। ਮਰ ਗਿਆ ਕੂਕਿਆਂ ਦਾ ਪ੍ਰਚਾਰ। ਓਇ ਸਜਨਾਂ ਕੋਈ ਤੇ ਆਪਣੇ ਥਾਂ ਕਰਕੇ ਜਾਣਾਂ ਸੀ। ਜਦ ਕਿ ਸੰਤ ਬੰਤਾ ਸਿੰਘ ਜੀ ਬੂੜੇ ਡਲੀਦੇ ਤੁਹਾਨੂੰ ਆਪਣੀ ਥਾਵੇਂ ਛਡਕੇ ਗਏ ਸਨ।

ਕਿਥੋਂ ਲਭੀਏ ਅਸੀਂ ਆਪਣੇ ਹਾਤਮ ਨਾਲੋਂ ਵਧੀਕ ਦਾਨੀ, ਯੋਗੀ ਰਾਜ, ਮਾਇਆ ਵਿਚ ਉਦਾਸ, ਸਖਾਵਤ ਦੇ ਅਵਤਾਰ, ਘੜੇ ਜੋੜੇ ਪੰਥਕ ਮੋਤੀ **ਸਰਦਾਰ ਆਤਮਾ ਸਿੰਘ ਜੀ ਨੂੰ।** ਮੈਂ ਜਿਸ ਦਿਨ ਏਨਾਂ ਦੀ ਮੌਤ ਦੀ ਖਬਰ ਪੜੀ ਸੀ, ਫਿਰ ਮੇਰੇ ਦਿਲ ਵਿਚ ਜੋ ਗੁਜਰੀ ਉਸਨੂੰ ਮੈਂ ਹੀ ਮਹਿਸੂਸਦਾ ਹਾਂ। ਕਈ ਹਫਤੇ ਮੈਂ ਨੀਂਦਰ ਨਹੀਂ ਲੈ ਸਕਿਆ। ਮੇਰੀ ਪਲਕ ਖੁਸ਼ਕ ਨਹੀਂ ਹੋਈ। ਭਾਣਾ ਮੰਨਣ ਦਾ ਸਤਿਗੁਰੂ ਦਾ ਤਾਕੀਦੀ ਹੁਕਮ ਹੈ ਪਰ ਮੈਂ ਦੁਹਾਈ ਦੇਕੇ ਆਖਦਾ ਜੇ ਕਿ ਇਹ ਸਾਡੇ ਵਸਦੀ ਗਲ ਨਹੀਂ।

ਅਜ ਤੋਂ ੨੪-੨੫ ਸਾਲ ਪਹਿਲਾਂ ਸ੍ਰੀ ਭੈਣੀ ਸਾਹਿਬ ਰਹਿੰਦਿਆਂ ਮੇਰਾ ਪਲੇਠਾ ਪੁਤਰ ਮਰਿਆ ਸੀ, ਮੈਨੂੰ ਮਾਣ ਹੈ ਇਸ ਗਲ ਦਾ ਕਿ ਮੇਰੀ ਅਖ ਦਾ ਕੋਈ ਵੀ ਰੁੰਨਿਆ ਗਿਲਾ ਨਹੀਂ ਸੀ ਹੋਇਆ। ਮੈਨੂੰ ਮਹਿਸੂਸ ਹੀ ਨਹੀਂ ਹੋਇਆ ਕਿ ਮੇਰਾ ਕੋਈ ਮਰਿਆ ਹੈ ਪਰ ਆਤਮਾ ਸਿੰਘ ਦੀ ਮੌਤ ਉਸ ਦੂਲੇ ਸਰਦਾਰ ਦੀ ਮੌਤ ਦੀ ਯਾਦ ਮੈਂ ਅਜ ਤੀਕ ਵੀ ਨਹੀਂ ਭੁਲਾ ਸਕਿਆ। ਮੈਂ ਅਜ ਵੀ ਰੋ ਰਿਹਾ ਹਾਂ! ਜਦ ਵੀ ਜਾਦ ਔਂਦੀ ਹੈ, ਮੈਂ ਰੋਂਦਾ ਹਾਂ ਮੇਰੇ ਨਾਲ ਪਤਾ ਨਹੀਂ ਹੋਰ ਕਿੰਨੇ ਪੀਰ, ਫਕੀਰ, ਮੁਸਲਮਾਨ ਤੇ ਹਿੰਦੁਸਤਾਨੀ ਹਿੰਦੂ ਸਿਖ ਅਕਾਲੀ ਤੇ ਹੋਰ ਸੁਆਲੀ ਜੋ ਉਸ ਸ਼ੇਰ ਮਰਦ ਨੇ ਆਪਣੇ ਦਰੋਂ ਕਦੀ ਵੀ ਖਾਲੀ ਨਹੀਂ ਸਨ ਪਰਤਾਏ, ਰੋ ਰਹੇ ਹਨ ਉਸਦੀ ਯਾਦ ਵਿਚ। ਸ੍ਰੀ ਮਾਸਟਰ ਤਾਰਾ ਸਿੰਘ ਜੀ ਇਕ ਵਾਰੀ ਕਿਹਾ ਸੀ ਕਿ— ਸਰਦਾਰ ਆਤਮਾ ਸਿੰਘ ਜੀ ਤੇ ਹਾਤਮ ਹਨ। ਇਹ ਕੋਲ ਹੋਵੇ ਦਈ ਜਾਂਦੇ ਹਨ ਤੇਦਈ ਜਾਂਦੇ ਹਨ,ਨਾ ਕੁਝ ਹੋਵੇ ਤਾਂ ਵੀ ਦਈ ਜਾਂਦੇ ਹਨ। ਕਿੰਨੀ ਸਚਾਈ ਹੈ ਸ੍ਰੀ ਪੂਜ ਮਾਸਟਰ ਜੀ ਦੇ ਏਨਾਂ ਸ਼ਬਦਾਂ ਵਿਚ। ਮੈਂ ਕਿੰਨੀ ਵਾਰ ਓਨਾਂ ਨੂੰ ਆਰਥਕ ਕਸਟਾਈਆਂ ਵਿਚ ਫਾਥੇ ਪਾਟੇ ਕਪੜੇ ਪਾਈ ਬੈਠਿਆਂ ਵੇਖਿਆ ਹੈ ਪਰ ਮੰਗਣ ਆਇਆ ਸਵਾਲੀ ਕਦੀ ਖਾਲੀ ਮੁੜਦਾ ਨਹੀਂ ਜੇ ਡਿਠਾ। ਸਾਡਾ ਇਹ ਕਾਮਾ, ਨਿਰਵੈਰ ਤਿਆਗ ਦੀ ਮੂਰਤ, ਨਿਸ ਸੁਆਰਥੀ, ਪ੍ਰਚਾਰਕ ਅਜ ਕਿਥੇ ਜੇ? ਇਕ ਵੀ ਤੇ ਨਹੀਂ। ਧੰਨ ਸੀ ਓਹ ਸ੍ਰੀ ਸੰਤ ਲਾਲ ਸਿੰਘ ਜੀ ਹਕੀਮ ਜਿਸ ਸਾਨੂੰ ਇਹ ਮਹਾਨ ਸ਼ਖਸੀਅਤ ਪ੍ਰਦਾਨ ਕੀਤੀ ਸੀ। ਮੇਰੀ ਸਤਿਗੁਰੂ ਅਗੇ ਅਰਦਾਸ ਹੈ ਕਿ ਓਨਾਂ ਦੇ ਜੀਵਨ ਦੀ ਯਾਦ ਓਨਾਂ ਦਾ ਪਿਆਰਾ ਬਚਾ ਰਹੇ ਤੇ ਓਨਾਂ ਦਾ ਥਾਂ ਮਲੇ। ਮੈਂ ਓਨਾਂ ਦੀ ਜੋਤ ਭੈਣ ਲੀਲਾ ਵੰਤੀ ਤੇ ਸ੍ਰੀ 'ਸਕੁੰਤਲਾ' ਵਿਚ ਜਗ ਮਗਾਂਦੀ ਵੇਖ ਰਿਹਾ ਹਾਂ।

ਸਕੁੰਤਲਾ ਜੀ ਤੁਹਾਡੇ ਸਿਰ ਬਹੁਤ ਵਡਾ ਫਰਜ ਹੈ। ਲੀਲਾ ਜੀ ਨੂੰ ਨਾਲ ਲਵੋ ਸਾਰੇ ਭਾਰਤ ਦਾ ਦੌਰਾ ਕਰੋ, ਸਮ੍ਰਾਟ ਅਸ਼ੋਕ ਦੀ ਧੀ ਜੋ ਇੰਦਰਾ ਤੋਂ 'ਸੰਘ ਮਿਤ੍ਰਾ' ਪੰਥ ਪਿਆਰੀ ਬਣਕੇ ਸਾਰੇ ਸੀਲੋਨ ਨੂੰ ਭਗਵਾਨ ਬੁਧ ਦੀ ਸ਼ਰਨ ਵਿਚ ਲੈ ਆਈ ਸੀ। ਤੁਹਾਡੀ ਜਰਾ ਕੂ ਹਿੰਮਤ ਦੀ ਲੋੜ ਹੈ, ਫਤਹ ਤੁਹਾਡੇ ਚਰਨ ਚੁੰਮੇਗੀ। ਅਜ ਲੋਕੀਂ ਮੈਂ ਮੇਰੀ ਦੀ ਅਗ ਵਿਚ ਸੜਦੇ ਹੋਏ ਹਾਇ ਹਾਇ ਕਰ ਰਹੇ ਹਨ। ਏਨਾਂ ਲਈ ਸ਼ਾਂਤੀ ਦੇ ਦੁਆਰ ਦਾ ਉਦਘਾਟਨ ਕਰੋ। ਉਠੋ ਹਰਕਤ ਵਿਚ ਆਓ। ਸਰਦਾਰ ਜੀ ਦੀ ਚਲਾਈ ਲਹਿਰ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਏਕਤਾ ਨੂੰ

ਜਿਉਂਦਿਆਂ ਕਰੇ। ਖੈਰ !

ਸਰਦਾਰ ਦਇਆ ਸਿੰਘ ਜੀ ਕਕੜ ਬਿਨਾਂ ਕਿਸ 'ਪਿਆਰੀ ਸਾਧ ਸੰਗਤ' ਆਖ ਨਿਸ਼ਕਾਮ ਭਾਵਨਾਂ ਨਾਲ ਦੀਵਾਨਾਂ ਦੇ ਪ੍ਰਬੰਧ ਕਰਨੇ ਹਨ।

ਇਹ ਦੁਖਾਂ ਦੀ ਕਹਾਣੀ ਬਹੁਤ ਲੰਮੀ ਜੇ। ਇਕ ਨਜਾਰਾ ਜਰਾ ਕੁ ਅਖਾਂ ਤੋਂ ਲਾਂਹਭੇ ਹੁੰਦਾ ਹੈ ਦੂਜਾ ਉਸਤੋਂ ਵੀ ਦਰਦਨਾਕ ਦਿਲ ਦਹਿਲਾਊ ਆ ਖਲੋਂਦਾ ਜੇ। ਕਦੀ ਸਕੀ ਮਾਂ ਨਾਲੋਂ ਬਹੁਤਾ ਪਿਆਰ ਦੇਣ ਵਾਲੀ ਸ੍ਰੀ ਮਾਤਾ ਭੂਪੇਂਦਰ ਕੌਰ ਜੀ ਨੂੰ ਇਨਾਂ ਅਖਾਂ ਨੇ ਸ੍ਰੀ ਗੁਰੂਸਰ (ਗਦੋ ਡੋਬ) ਵਿਚ ਦੀਨ ਦੁਨੀ ਦੇ ਵਾਲੀ ਪਾਤਸ਼ਾਹ ਦੇ ਲੜ ਲਗਿਆਂ ਵੇਖਿਆ ਸੀ। ਕਦੀ ਫਿਰ ਜਲਦੀ ਹੀ ਓਨਾਂ ਨੂੰ ਅਗ ਵਿਚ ਸੜਦਿਆਂ ਵੇਖਿਆ ਸੀ। ਕਾਸ਼! ਕਦੀ ਓਹ ਅਜ ਸਾਡੇ ਕੋਲ ਹੁੰਦੇ ਤਦ ਨਾਮਧਾਰੀ ਪੰਥ ਇੰਵ ਮਾਂ ਮਹਿਟਰ ਕਦੀ ਨਾ ਹੁੰਦਾ। ਓਹ ਸ੍ਰੀ ਜਗਤ ਮਾਤ ਜੀਵਨ ਕੌਰ ਦੀ ਘਾਟ ਪੂਰੀ ਕਰ ਦੇਂਦੇ। ਕਿੰਨੀ ਰੀਝ ਸੀ ਉਸ ਦਿਲ ਵਿਚ ਆਪਣੀ ਸਸ ਦੇ ਚਰਨ ਚਿੰਨਾਂ ਤੇ ਚਲਣ ਦੀ। ਕਿੰਨੇ ਵਾਤਸਲ ਪਿਆਰ ਨਾਲ ਓਹ ਪੰਥ ਦੇ ਮੇਰੇ ਜਿਹੇ ਮਹਿਟਰਾਂ ਨੂੰ ਬਣਾਂਦੀ ਸੁਆਰ ਦੀ, ਖੁਆਂਦੀ ਪਿਆਂਦੀ। ਕਿੰਨਾਂ ਚਾ ਸੀ ਉਸਨੂੰ ਮੇਰੇ ਜਿਹੇ ਆਪਣੇ ਬਚਿਆਂ ਦਾ ਵਿਆਹ ਕਰਨ ਦਾ। ਏਨਾਂ ਦੀ ਮਧਰ ਯਾਦ ਦੇ ਬਹੁਤ ਅਦਭੁਤ ਚਮਤਕਾਰ ਹਨ ਮੇਰੇ ਸੀਨੇ ਵਿਚ ਦਬੇ ਪਏ। ਹਨੂਮਾਨ ਵਾਂਗ ਆਪਣੀ ਚਮੜੀ ਉਚੇੜਕੇ ਨਹੀਂ ਵਿਖਾ ਸਕਦਾ, ਨਹੀਂ ਤੇ ਸੀਤਾ ਰਾਮ ਦੇ ਥਾਂ ਰੋਮ ਰੋਮ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਤੇ ਮਾਤਾ ਭੂਪੇਂਦਰ ਕੌਰ ਲਿਖਿਆ ਦਸਦਾ।

'ਭੈਣ ਜੀ' ਹੁਣ ਮੈਂ ਤੁਹਾਡੇ ਨਾਲ ਇਕਾਂਤ ਵਿਚ ਗਲਾਂ ਨਹੀਂ ਕਰ ਸਕਾਂਗਾ। ਕਿਉਂ ਵੀਰ! ਗੁਸੇ ਹੋ ਗਿਆ ਹੈਂ? ਨਹੀਂ ਭੈਣ ਇਹ ਸਮਾਜ ਬੜਾ ਭੈੜਾ ਹੈ। ਇਹ ਸਕੇ ਭੈਣ ਭਰਾਵਾਂ ਨੂੰ ਵੀ ਮਾਫ ਨਹੀਂ ਕਰਦਾ। ਮੈਨੂੰ ਆਪਣਾਂ ਡਰ ਨਹੀਂ ਪਰ ਭੈਣ ਦੇ ਸਤਕਾਰ ਨੂੰ ਮੈਂ ਨਹੀਂ ਭੁਲਾ ਸਕਦਾ। ਆਹ ਵੀਰ, ਮੈਂ ਮਹਾਰਾਜ ਜੀ ਤੋਂ ਪਹਿਲਾਂ ਕਿਉਂ ਨਾ ਮਰੀ। ਭੈਣ ਕਰਤਾਰ ਕੌਰ ਜੀ ਰੋਂਦੇ ਸਨ, ਮੈਂ ਰੋ ਰਿਹਾ ਸਾਂ। ਤਦੇ ਪਤਾ ਲਗਾ ਜਦ ਦੂਜੇ ਦਿਨ ਓਹ ਵੀ ਸ੍ਰੀ ਮਹਾਰਾਜ ਗੁਰਦਿਆਲ ਸਿੰਘ ਜੀ ਕੋਲ ਤੁਰ ਗਏ।

ਕਿਸ ਕਿਸ ਦੀ ਯਾਦ ਕਰਾਂ। ਮੇਰਾ ਦਿਲ ਹੌਕੇ ਤੇ ਹਾਵਿਆਂ ਨਾਲ ਭਰਿਆ ਪਿਆ ਹੈ, ਸੰਤ ਰਤਨ ਸਿੰਘ ਜੀ ਤੇ ਸੰਤ ਆਤਮਾ ਸਿੰਘ ਜੀ ਹਜੂਰੀ ਲਾਂਗਰੀ ਦਸਦੇ ਸਨ ਕਿ ਕਿੰਨੀ ਉਤਾਵਲਤਾ ਤੇ ਰੀਝ ਸੀ ਬੀਬੀ ਰਾਜੇਂਦ੍ਰ ਕੌਰ ਕਾਲੂਵਾਹਰ ਦੇ ਦਿਲ ਵਿਚ ਮਾਂ ਜੀਉਣ ਕੌਰ ਦਾ ਸਥਾਨ ਪ੍ਰਾਪਤ ਕਰਨ ਦੀ, ਉਨ੍ਹਾਂ ਦੇ ਪੂਰਨਿਆਂ ਤੇ ਤੁਰਨ ਦੀ। ਸੇਵਾ ਕਰਨ ਦੀ। ਵੀਰ, ਭਰਾ, ਪੁਤਰ ਸਿਖਾਂ ਦੇ ਜੂਠੇ ਭਾਂਡੇ ਮਾਂਜਣ ਦੀ। ਵਾਤਸਲ ਪਿਆਰ ਤੇ ਵੀਰ ਪ੍ਰੇਮ ਦੀ ਸਕੀ ਭਾਗੀਰਥੀ ਗੰਗਾ ਮੁੜ ਪੰਥਕ ਮੈਦਾਨ ਵਿਚ ਪ੍ਰਵਾਹਤ ਕਰਨ ਦੀ। ਇਹ ਰੀਝ ਦਿਲ ਵਿਚ ਹੀ ਲੈਕੇ ਓਹ ਕਲੀ ਵੀ ਵਿਕਸਤ ਹੋਣ ਤੋਂ ਪਹਿਲਾ ਹੀ ਭੈੜੇ ਕਾਲ ਨੇ ਆ ਮੁਰੁੰਡੀ।

ਮੈਨੂੰ ਕਈ ਵਾਰ ਤੌਖਲਾ ਪੈਦਾ ਹੋ ਜਾਂਦਾ ਹੈ ਕਿ-ਸਾਡੇ ਸਤਿਗੁਰੂ ਜੀ ਦੇ ਇਸ ਘਰ ਵਿਚ ਵੀ ਕਿਤੇ ਵਿਲਾਸਤਾ ਦੀ ਅਮੀਰੀ ਨਾ ਆ ਜਾਇ। ਭਾਵੇਂ ਸਾਡੇ ਸਤਿਗੁਰੂ ਜੀ, ਮਰਯਾਦਾ ਪੁਰਸ਼ੋਤਮ ਹਨ, ਓਹ ਭਾਰਤੀ ਸਭਤਾ ਤੇ ਸੰਸਕ੍ਰਿਤ ਦੇ ਪ੍ਰਤੀਕ ਹਨ। ਆਪਣੇ ਬਚੇ ਬਚੀਆਂ ਵਿਚ ਅਮੀਰੀ ਤੇ ਸਾਮੰਤੀ ਦੀ ਬੂ ਨਹੀਂ ਪੈਣ ਦੇਣਗੇ। ਪਰ ਮੈਂ ਅਵਲ ਤੇ ਗਿਆ ਹੀ ਬੜਾ ਘਟ ਹਾਂ ਜੇ ਗਿਆ ਹਾਂ ਤਦ ਓਹ ਕੁਝ ਓਥੇ ਨਹੀਂ ਲਭ ਸਕਿਆਂ ਜੋ ਮਾਂ ਜੀਉਣੀ ਕੋਲੋਂ ਮਿਲਦਾ ਸੀ। ਜੋ ਬੇਬੇ ਭੂਪੇਂਦ੍ਰ ਕੌਰ ਜੀ ਦੇਂਦੇ ਸਨ। ਜੋ ਭੈਣ ਕਰਤਾਰ ਕੌਰ ਵੀਰ ਪਿਆਰ ਦਾ ਮਾਣ ਦੇਂਦੀ ਸੀ। ਸੁਖ!

ਸੰਤ ਮੰਗਲ ਸਿੰਘ ਜੀ, ਅਰਸ਼ੀ ਫਰਿਸ਼ਤਾ ਆਪਣੇ ਭਰਾ ਕੋਲ ਅੰਤਮ ਸਮੇ ਦੀ ਉਡੀਕ

ਵਿਚ ਬੈਠੇ ਹਨ। ਇਨਾਂ ਲਈ ਮੈ ਕੀ ਲਿਖਾਂ, ਸਮਾਂ ਮਿਲਿਆ, ਜੇ ਕੁਝ ਦਿਨ ਰਿਹਾ ਤਾਂ ਮੁਕੱਮਲ ਜੀਵਨ ਲਿਖਾਂਗਾ। ਸਤਿਗੁਰਾਂ ਨੂੰ ਚਾਹੀਦਾ ਹੈ ਕਿ ਉਨਾਂ ਨੂੰ ਆਪਣੇ ਕੋਲ ਲਿਆਂਦਾ ਜਾਵੇ ਅੰਤਮ ਸਮਾਂ ਆਪਣੇ ਚਰਨਾਂ ਵਿਚ ਹੀ ਖਤਮ ਕੀਤਾ ਜਾਵੇ।

ਫਤਹ ਗੜ ਦਾ ਮੇਲਾ ਆਇਆ, ਮਿਤਰਾਂ ਕਿਹਾ ਚਲੋ ਮੇਲਾ ਵੇਖ ਆਵੀਏ ? ਜੇ ਮੈਨੂੰ ਪਤਾ ਹੁੰਦਾ ਕਿ ਸਤਿਗੁਰੂ ਸਚੇ ਪਾਤਸ਼ਾਹ ਨੇ ਓਥੇ ਔਣਾ ਹੈ ਤਾਂ ਸ਼ਾਇਦ ਦਰਸ਼ਨ ਕਰ ਔਂਦਾ। ਅਜਿਹੇ ਭੀੜ ਭੜਕੇ ਵਿਚ ਜਿਥੇ ਹਜਾਰਾਂ ਲੋਕੀ ਹੋਰ ਸਨ ਮੈ ਵੀ ਚਲਾ ਜਾਂਦਾ। ਅਜਿਹੇ ਸਮੇ ਪਾਤਸ਼ਾਹ ਮੇਰੀ ਹੋਂਦ ਨੂੰ ਰੌਲੇ ਰਪੇ ਵਿਚ ਦਰ ਗੁਜਰ ਵੀ ਕਰ ਲੈਂਦੇ। ਆਮ ਤੌਰ ਤੇ ਮੈਂ ਇਸ ਕਰਕੇ ਵੀ ਪੰਥਕ ਮੇਲਿਆਂ ਵਿਚ ਨਹੀਂ ਜਾਂਦਾ ਕਿ ਮੇਰੀ ਹੋਂਦ ਪਾਤਸ਼ਾਹ ਦੇ ਸ਼ਾਂਤ ਚਿਤ ਵਿਚ ਖ਼ਲਲ ਪੈਦਾ ਨ ਕਰੇ। ਨਹੀਂ ਤੇ ਆਪਣੇ ਮਹਿਬੂਬ ਨੂੰ ਵੇਖਣ ਲਈ ਕੌਣ ਪਥਰ ਚਿਤ ਪ੍ਰੀਤ ਵਾਨ ਮਿਲਣਾ ਤੇ ਦੀਦਾਰ ਕਰਨਾ ਨ ਚਾਹੇ। ਪਰ ਫਤਹਗੜ ਦੇ ਮੇਲੇ ਦੀਆਂ ਕਈ ਅਭੁਲ ਯਾਦਾਂ ਹਨ ਮੇਰੇ ਦਿਲ ਵਿਚ।

ਮੈ ਬਾਲ ਸਾਂ, ਨਿਕਾ ਜਿਹਾ, ਚੰਚਲ ਪੜਨ ਦੀ ਪ੍ਰੇਰਨਾ ਲੈਕੇ ਮਹਾਨ ਆਤਮਾ ਅਦੁਤੀ ਵਿਦਵਾਨ ਸੰਸਕ੍ਰਿਤ ਸਾਹਿਤ ਦੇ ਮਰਮਗ ਸ੍ਰੀ ਸਤਿਗੁਰੂ ਚਰਨਾਂ ਦੇ ਦੀਵਾਨੇ ਸ੍ਰੀ ਪੰਡਤ ਬਸੰਤ ਸਿੰਘ ਜੀ ਮਹਾਜਰ ਦੀ ਮੰਡਲੀ ਨਾਲ ਸਾਂ। ਨਾਲ ਸਨਪੰ: ਅਮਰ ਸਿੰਘ ਪੰ: ਮਨਸਾ ਸਿੰਘ ਪੰ: ਭਗਤ ਸਿੰਘ ਪੰਡੂਵਾਲੀ, ਸੰਤ ਸੁਦਾਗਰ ਸਿੰਘ ਜੀ ਕੱਕੇਕੇ ਸੰਤ ਮਹਾ ਸਿੰਘ ਜੀ ਹਾਸਰੋਂ।

ਸੰਤ ਮਹਾ ਸਿੰਘ ਜੀ ਪਰਸਿਧ ਸਿੰਘਸਭੀਏ ਸੰਤ ਗੁਰਬਖਸ ਸਿੰਘ ਜੀ ਦੇ ਛੋਟੇ ਸਕੇ ਭਰਾ ਸਨ। ਪੰਡਤ ਬਸੰਤ ਸਿੰਘ ਜੀ ਦੀ ਕਿਰਪਾ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਆ ਚੁਕੇ ਸਨ। ਸਾਰੇ ਵਿਦਆਰਥੀਆਂ ਵਿਚੋਂ ਮੇਰੇ ਨਾਲ ਖਾਸ ਹਿਤ ਸੀ ਉਨਾ ਦਾ। ਉਹ ਕਿਉਂਕਿ ਨਿਰਮਲੇ ਸੰਤ ਸਨ। ਵਿਦਿਆ ਉਨਾਂ ਨੂੰ ਪਿਤਾ ਪੁਰਖੀ ਤੋਂ ਪ੍ਰਾਪਤ ਹੋਈ ਸੀ। ਸੰਤ ਗੁਰਬਖਸ਼ ਸਿੰਘ ਜੀ ਦਾ ਬੜਾ ਮਾਨ ਸੀ ਸਿੰਘ ਸਭਾ ਦਾਇਰੇ ਵਿਚ। ਉਹ ਨਿਕੇ ਭਰਾ ਦੀ ਇਸ ਹਰਕਤ ਤੋਂ ਚੋਖੇ ਤੰਗ ਸਨ ਤੇ ਚਾਂਹਦੇ ਸਨ ਕਿ—ਮਹਾ ਸਿੰਘ ਕੂਕਾ ਨਾ ਰਵੇ ਪਰ ਮਹਾ ਸਿੰਘ ਚਾਂਹਦਾ ਸੀ ਕਿ—ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਝੰਡਾ ਅਖਿਲ ਵਿਸਵ ਤੇ ਫਹਿਰਾਏ।

ਅਸੀਂ ਦੋਵੇਂ ਫਤਹ ਗੜ ਸਾਹਬ ਦੇ ਮੇਲੇ ਵਿਚ ਫਿਰ ਰਹੇ ਸਾਂ ੧੨ ਪੋਹ ਦੀ ਰਾਤ ਸੀ। ਸ੍ਰੀ ਸੰਤ ਗੁਰਬਖਸ਼ ਸਿੰਘ ਜੀ ਮਿਲ ਪਏ। ਆਖਣ ਲਗੇ ਮਹਾਂ ਸਿੰਘ ! ਤੂੰ ਚੰਗਾ ਨਹੀ ਕੀਤਾ ਹੁਣ ਵੀ ਕੂਕਿਆਂ ਨਾਲੋਂ ਹਟ ਜਾ, ਮੇਰੇ ਕੋਲ ਪਟਿਆਲੇ ਆਜਾ। ਮੈ ਤੈਨੂੰ ਉਥੇ ਚੰਗੀ ਨੌਕਰੀ ਲੈ ਦਿਆਂਗਾ ਤੂੰ ਕੂਕਾ ਬਣਕੇ ਸਾਡੀ ਬੜੀ ਬੇ-ਇਜਤੀ ਕੀਤੀ ਹੈ।

ਮਹਾ ਸਿੰਘ ਜੀ ਸੁਣਿਆ ਸੁਣਕੇ ਬੜੇ ਠਰੰਮੇ ਨਾਲ ਬੋਲੇ ਭਰਾ ਜੀ ! ਤੁਸੀਂ ਸਿੰਘ ਸਭੀਏ ਬਣਕੇ ਸਾਨੂੰ ਕਿਤੇ ਜੋਗਾ ਨਹੀਂ ਛਡਿਆ ਅਸੀਂ ਨਿਰਮਲੇ ਸੰਤ ਸਾਂ, ਸੰਤ ਖਾਲਸਾ ਸਾਂ, ਤੁਸੀਂ, ਕਾਹਨੂੰ ਮਲੇਛ ਖਾਲਸੇ ਨਾਲ ਜਾ ਰਲੇ।

ਭਰਾ ਜੀ ! ਇਕ ਪਾਸੇ ਦੁਨੀਆਂ ਦਾ ਰਾਜ ਹੋਵੇ ਦੂਜੇ ਪਾਸੇ ਕੂਕਿਆਂ ਦੀ ਲਿਦ ਚੁਕਣ ਦੀ ਸੇਵਾ ਹੋਵੇ। ਮੈਂ ਦੁਨੀਆਂ ਦਾ ਰਾਜ ਛਡਕੇ ਲਿਦ ਚੁਕਣ ਦੀ ਸੇਵਾ ਧੰਨ ਭਾਗ ਸਮਝਕੇ ਕਰਾਂਗਾ। ਤੁਸੀਂ ਸਿੰਘ ਸਭੀਏ ਬਣਕੇ ਸਾਡੀ ਬੜੀ ਬੇ ਇਜਤੀ ਕੀਤੀ ਹੈ।

ਸੰਤ ਗੁਰਬਖਸ਼ ਸਿੰਘ ਜੀ ਹਸ ਪਏ। ਬੋਲੇ ਕੁਝ ਨਹੀਂ। ਉਸ ਰਾਤ ਅਸੀਂ ਸਾਰੀ ਰਾਤ ਪਤਾ ਨਹੀ ਕਿੰਨੇ ਲੋਕਾਂ ਨਾਲ ਬਹਿਸ ਮੁਬਹਿਸੇ ਕਰਦੇ ਫਿਰੇਸਾਂ। ਮੈਂ ੧੩–੧੪ ਸਾਲ ਦਾ ਸਾਂ, ਮਹਾਂ ਸਿੰਘ ਜੀ ੧੯–੨੦ ਸਾਲ ਦੇ, ਭਰ ਜੁਆਨ, ਦੀਦਾਰੀ, ਬਹੁਤ ਖੂਬ ਸੂਰਤ, ਸ੍ਰੀ ਪੰਡਤ ਬਸੰਤ ਸਿੰਘ ਜੀ ਜਿਸ ਬਰਤਨ ਵਿਚ ਪ੍ਰਸ਼ਾਦ ਛਕਦੇ ਸਨ ਓਹ ਸਦਾ ਆਪ ਹੀ ਸਾਫ ਕਰਦੇ। ਇਹ

ਸੇਵਾ ਓਹ ਹੋਰਸ ਕਿਸੇ ਨੂੰ ਨਾ ਕਰਨ ਦਿੰਦੇ, ਹਾਂ ਮੈਨੂੰ ਇਸਦਾ ਹਿਸਾ ਜਰੂਰ ਮਿਲ ਜਾਂਦਾ। ਆਹ ! ਕਿੰਨੀਆਂ ਸਕੀਮਾਂ ਪੰਥਕ ਪ੍ਰਚਾਰ ਦੀਆਂ ਅਸਾਂ ਬਣਾਈਆਂ। ਕਿੰਨੀ ਰੀਝ ਸੀ ਸਾਡੀ। ਪਰ ਚੰਦਰੇ ਕਾਲ ਨੇ ਸਾਡੀ ਇਕ ਨਾ ਚਲਣ ਦਿਤੀ। ਇਕ ਦਿਨ ਖਬਰ ਆਈ ਕਿ ਸੰਤ ਮਹਾਂ ਸਿੰਘ ਜੀ ਆਪਣੇ ਪਿੰਡ ਹਾਸਰੋਂ ਗਏ ਚੜਾਈ ਕਰ ਗਏ ਹਨ। ਮੈਂ ਸੁਣਕੇ ਹਾਸਰੋਂ ਗਿਆ। ਰੋਇਆ ਏਨਾ ਰੋਇਆ ਮੇਰੀ ਘਿਗੀ ਬੱਝ ਗਈ। ਏਨਾ ਦੁਖ ਏਨੀ ਤਖਲੀਫ ਏਨੀ ਵੇਦਨ, ਮੈਨੂੰ ਆਪਣੇ ਕਿਸੇ ਸਕੇ ਸੋਧਰੇ ਦੇ ਮਰਨ ਦੀ ਨਹੀ ਹੋਈ। ਏਨ੍ਹਾਂ ਲਖਨਊ ਸਿੰਘ ਸਭਾ ਦੇ ਇਕ ਟਰੇਕਟ, ਜੋ ਕੂਕਿਆਂ ਦੇ ਬਰਖਿਲਾਫ ਸੀ, ਦਾ ਬੜਾ ਸ਼ਾਨਦਾਰ ਉਤਰ ਦਿਤਾ ਸੀ। ਉਸਦਾ ਨਾ **'ਦੁਧਾਰਾ ਖੰਡਾ'** ਸੀ। ਉਹ ਅਜ ਵੀ ਮੇਰੇ ਪੁਸਤਕਾਲੇ ਵਿਚ ਪਿਆ ਹੈ। ਮੈ ਜਦ ਵੀ ਕਦੀ ਉਸਨੂੰ ਵੇਖਦਾ ਹਾਂ, ਮੇਰੇ ਅਥਰੂ ਨਹੀਂ ਰੁਕਦੇ ਕਿੰਨਾ ਪਿਆਰ ਕਰਦੇ ਸਨ ਓਹ ਮੈਨੂੰ। ਮੇਰੀ ਕੋਈ ਵੀ ਗਲ ਨਹੀ ਸੀ ਮੋੜਦੇ। ਮੇਰੇ ਕਪੜੇ ਧੋਣੇ, ਅਸਨਾਨ ਕਰੌਣਾ ਸਭ ਕੁਝ ਉਹ ਖੁਸ਼ੀ ਨਾਲ ਕਰਦੇ। ਉਹ ਵੀ ਕਾਲ ਨੇ ਸਾਡੇ ਕੋਲ ਨਾ ਰਹਿਣ ਦਿਤੇ।

ਅਜੇ ਥੋੜੇ ਜਿਹੇ ਮਹੀਨੇ ਤੇ ਹੋਏ ਹਨ ਜਦ ਤਿਆਗ ਮੂਰਤੀ ਸੰਤ ਟਹਿਲ ਸਿੰਘ ਜੀ ਸਦੋਵਾਲ ਚੜਾਈ ਕੀਤੀ ਏ। ਕਿੰਨਾ ਤਿਆਗ ਸੀ ਓਨਾ ਵਿਚ, ਸਾਰੀ ਉਮਰ ਆਪਣੇ ਲਈ ਕੁਲੀ ਵੀ ਤਿਆਰ ਨਹੀ ਕੀਤੀ। ਨਨਕਾਣੇ ਸਾਹਬ ਪੂਰਨ-ਮਾਸੀ ਦੀ ਰਾਤ ਨਾਮਧਾਰੀ ਧਰਮਸਾਲ ਦਾ ਵਿਸ਼ਾਲ ਅੰਗਣ। ਚੰਨ ਦੀ ਉਜਲ ਚਾਂਦਨੀ। ਸੰਤ ਟਹਿਲ ਸਿੰਘ ਜੀ ਦੀ ਮਧੁਰ ਅਵਾਜ। ਆਪ ਜਦ ਪਿਆਰੇ ਪਰਦੇਸੀ ਪ੍ਰੀਤਮ ਚੀਨੀ ਵਾਲੇ ਦੀ ਯਾਦ ਵਿਚ ਭਿਜਕੇ ਕੀਰਤਨ ਕਰਦੇ ਹੋਏ–'ਤੁਮ ਨਾਹ ਲਿਖੀ ਸੁਖ ਕੀ ਪਤੀਆ–ਦੀ ਧਾਰਨਾ ਲੈਂਦੇ ਤਦ ਚੰਨ ਰੋਂਦਾ ਸੀ। ਤਾਰੇ ਰੋਂਦੇ ਸਨ। ਸਾਰੀ ਕੁਦਰਤ ਅਥਰੂ ਵਹਾਂਦੀ ਹੋਈ ਆਪ ਜੀ ਦੇ ਨਾਲ ਹੀ ਅਰਜੋਈਆਂ ਕਰਦੀ ਆਂਹਦੀ ਸੀ–ਤੁਮ ਨਾਂਹ ਲਿਖੀ ਸੁਖ ਕੀ ਪਤੀਆ ਹਮ ਔਗਣ ਮੀਤ ਜੀ ਕੌਣ ਕੀਆ। ਕਾਸ਼ ! ਕੋਈ ਸੰਤ ਟਹਿਲ ਸਿੰਘ ਜੀ ਦਾ ਥਾਂ ਸੰਭਾਲਣ ਵਾਲਾ ਹੁੰਦਾ !

ਸੰਤ ਇੰਦਰ ਸਿੰਘ ਜੀ ਸੂਬਾ ਰੋੜਿਆਂ ਵਾਲੇ ਸਾਰੀ ਉਮਰ ਪੰਥ ਦੀ ਨਿਸ਼ਕਾਮ ਸੇਵਾ ਕੀਤੀ ਤੇ ਆਪਣੀ ਕਮਾਈ ਵਿਚੋਂ ਦਸਵੰਧ ਦੇਂਦੇ ਰਹੇ। ਜਿਸ ਦਿਨ ਦੀ ਆਪਨੇ ਚੜਾਈ ਕੀਤੀ ਹੈ ਨਾਵੇਂ ਮਹੱਲਾਂ ਦਾ ਓਹ ਸੁਆਦ ਨਹੀਂ ਔਂਦਾ ਜੋ ਓਹ ਤੇ ਸੰਤ ਜੈਮਲ ਸਿੰਘ ਜੀ ਬੁਰਜ ਵਾਲਿਆਂ ਦੀ ਰਸਨਾਂ ਵਿਚੋਂ ਔਂਦਾ ਸੀ।

ਆਹ ! ਭਾਈ ਹਰਨਾਮ ਸਿੰਘ ਜੀ ਰਾਗੀ, ਕਿਥੇ ਹਨ ਅਜ ਤੇਰੇ ਜੇਹੀਆਂ ਸਾਡੇ ਕੋਲ ਸੂਰਤਾਂ। ਦਰਸਨੀ ਚਿਹਰਾ ਵਿਸਾਲ ਚੌੜਾ ਮਸਤਕ ਮੋਟੀਆਂ ਮੋਟੀਆਂ ਕਟੋਰੇ ਜੇਡੀਆਂ ਅਖਾਂ ਕੀਰਤਨ ਦਾ ਸਾਕਾਰ ਅਵਤਾਰ। ਵੇਦਾਂਤ ਦੇ ਪੰਡਤ ਤੰਤ ਦੇ ਉਸਤਾਦ ਚਟਾਨ ਜਿਹੇ ਸ਼ੁਧ ਆਚਰਨ ਦੇ ਮਾਲਕ ਅਰਸ਼ ਨੂੰ ਫਰਸ਼ ਤੇ ਚੁਕ ਕੇ ਲਿਆ ਖੜਨ ਵਾਲੇ ਕੀਰਤਨ ਦੀ ਸਾਕਾਰ ਮੂਰਤੀ ਅਖਾਂ ਭਾਲ ਦੀਆਂ ਫਿਰਦੀਆਂ ਹਨ ਓਨਾਂ ਨੂੰ–

ਮਾਲਵਾ ਤੇ ਉਸੇ ਦਿਨ ਰੰਡਾ ਹੋਗਿਆ ਸੀ ਜਿਸ ਦਿਨ ਸੰਤ ਕਰਮ ਸਿੰਘ ਜੀ ਯੋਗੀ ਰਾਜ ਨਹੀ ਸਨ ਰਹੇ। ਜਿਸ ਦਿਨ ਜਥੇਦਾਰ ਹਰਦਿਤ ਸਿੰਘ ਢਿਲਵਾਂ ਨੇ ਚੜਾਈ ਕੀਤੀ ਹੈ ਮੈ ਕਿੰਨਾਂ ਰੋਇਆ ਸਾਂ। ਅਜ ਮਾਲਵੇ ਵਿਚ ਨਾ ਕੋਈ ਸੰਤ ਤੇ ਨਾ ਪ੍ਰਚਾਰਕ। ਕਦੀ ਕਦੀ ਮੈਂ ਜਦ ਫਰਵਾਹੀ ਵਾਲੇ ਬਾਬਾ ਸਦਾ ਸਿੰਘ ਜੀ ਕਬੀਰ ਦੇ ਪੋਤਰਿਆਂ ਨੂੰ ਵੇਖਦਾ ਹਾਂ ਜਿੰਨਾਂ ਅਜ ਵੀ ਮਾਲਵੇ ਵਿਚ ਸੋਧ ਦੀ ਰਹਿਤ ਮਰਯਾਦਾ ਦਾ ਬੀਜ ਰਖਿਆ ਹੋਇਆ ਹੈ ਤਦ ਮੇਰੀਆਂ ਅਖਾਂ ਅਗੇ 'ਛੂਤੀਆਂ' ਦੀ ਮਿਸਲ ਦਾ ਸਾਰਾ ਇਤਹਾਸ ਆ ਜਾਂਦਾ ਹੈ।

ਬੋਲੀ ਮਾਂ ਫਤਹਿ ਕੌਰ ਦੇ ਤਿਆਗ ਤੇ ਮਾਤਾ ਜੀਵਨ ਕੌਰ ਦੇ ਚਰਨਾਂ ਤੇ ਸਰਧਾ ਨੂੰ ਜੇ ਮੈਂ ਬਿਆਨ ਕਰਕੇ ਦਸਾਂ ਤਦ ਤੁਸੀਂ ਆਖੋਗੇ ਧੰਨ ਸੀ ਮਾਈ ਬੋਲ਼ੀ, ਧੰਨ ਸੀ ਉਸਦਾ ਤਿਆਗ। ਅਜ ਵੀ ਜੇ ਕੋਈ ਮਾਲਵੇ ਵਿਚ ਸਿਖੀ ਦਾ ਦਮ ਭਰਨ ਵਾਲਾ ਹੈ, ਓਹ ਸ੍ਰੀ ਬਾਬਾ ਜੰਗ ਸਿੰਘ ਜੀ ਮਹਾਰਾਜ ਦੀ ਵਯਕਤੀ ਦਾ ਸਦਕਾ ਹੈ। ਰਬ ਏਨਾਂ ਦੀ ਵਡੀ ਉਮਰ ਕਰੇ।

ਅਜੇ ਸਾਡੇ ਅਥਰੂ ਨਹੀਂ ਸਨ ਸੁਕੇ, ਸਾਨੂੰ ਯਾਦ ਨਹੀਂ ਸੀ ਭੁਲੀ ਸ੍ਰੀ ਸੰਤ ਅਤਰ ਸਿੰਘ ਜੀ ਮਹਾਰਾਜ ਦੀ। ਜਦ ਕਿ ਵੈਰੀ ਕਾਲ ਨੇ ਸਾਥੋਂ ਸ੍ਰੀ ਸੰਤ ਨਿਧਾਨ ਸਿੰਘ ਆਲਿਮ ਜੀ ਮਹਾਰਾਜ ਖੋਹ ਖੜੇ। ਓਹ ਕੌਣ ਸੀ ਜੋ ਸ੍ਰੀ ਆਲਿਮ ਜੀ ਮਹਾਰਾਜ ਨੂੰ ਨਹੀਂ ਸੀ ਜਾਣਦਾ। ਕਿੰਨਾਂ ਰਹਸ ਸੀ ਆਪ ਜੀ ਦੀ ਤਕਰੀਰ ਵਿਚ ਕਿੰਨਾਂ ਜੋਰ ਸੀ ਆਪਦੀ ਤਹਿਰੀਰ ਵਿਚ। ਆਪ ਜੀ ਦੀ ਵਿਦਵਤਾ ਦਾ ਲੋਹਾ ਦੋਸਤ ਤੇ ਦੁਸ਼ਮਨ ਸਾਰੇ ਮੰਨਦੇ ਸਨ। ਕਿੰਨਾਂ ਉਚਾ ਵੇਖਣਾਂ ਚਾਂਹਦੇ ਸਨ ਓਹ ਆਪਣੀ ਕੌਮ ਨੂੰ। ਕਿੰਨਾ ਲਾ-ਜਵਾਬ ਹੈ, ਆਪ ਜੀ ਦਾ ਲਿਖਿਆ– 'ਗੁਰੂ ਪਦ ਪ੍ਰਕਾਸ਼ ਪੁਸਤਕ' ਕਿੰਨੀ ਖੋਜ ਹੈ ਆਪ ਜੀ ਦੇ ਇਤਿਹਾਸਕ ਪੁਸਤਕ 'ਜੁਗ ਪਲਟਾਊ ਸਤਿਗੁਰੂ' ਵਿਚ। ਨਾਮਧਾਰੀ ਇਤਿਹਾਸ ਸਬੰਧੀ ਅਜਿਹੀ ਪੁਸਤਕ ਹੋਰ ਦੂਜੀ ਮੇਰੀ ਨਜ਼ਰ ਵਿਚ ਨਹੀਂ ਪਈ। 'ਗੁਰੂ ਪਦ ਪ੍ਰਕਾਸ਼' ਤੇ [ਬਕੌਲ ਸਰਦਾਰ ਰਾਜਿੰਦਰ ਸਿੰਘ ਜੀ ਐਡੀਟਰ ਸਤਿਜੁਗ] ਨਾਮਧਾਰੀ ਪੰਥ ਦਾ 'ਦਰਸਨ ਸ਼ਾਸਤਰ, ਹੈ। ਕਿਹਾ ਚੰਗਾ ਹੋਵੇ ਜੇ ਨਾਮਧਾਰੀ ਦਰਬਾਰ ਏਨਾ ਤ੍ਰੇਵਾਂ ਪੁਸਤਕਾਂ ਦਾ ਨਿਚੋੜ ਇਕਸ ਪੁਸਤਕ ਵਿਚ ਕਿਸੇ ਲਾਇਕ ਸਜਨ ਤੋਂ ਸੰਪਾਦਨ ਕਰਾਕੇ ਪ੍ਰਕਾਸ਼ਤ ਕਰਨ ਦਾ ਯਤਨ ਕਰੇ। ਸ੍ਰੀ ਆਲਿਮ ਜੀ ਮਹਾਰਾਜ ਦੀ ਬੇ-ਵਕਤੀ ਮੌਤ ਨੇ ਸਾਨੂੰ ਕਿਤੇ ਯੋਗਾ ਵੀ ਨਹੀਂ ਛਡਿਆ।

ਮੈਂ ਜਦ ਨਜ਼ਰ ਮਾਰਦਾ ਹਾਂ ਤਾਂ ਮੈਨੂੰ ਮੇਰੀਆਂ ਅਖਾਂ ਅਗੇ ਅੰਨੇਰਾ ਹੀ ਅੰਨੇਰਾ ਦਿਸਦਾ ਹੈ। ਕੋਈ ਤੇ ਪ੍ਰਕਾਸ ਦੀ ਕਿਰਨ ਨਜ਼ਰ ਨਹੀਂ ਪੈਂਦੀ ਅਜ ਸਾਡੇ ਕੋਲ ਕੀ ਹੈ? "ਜਿਥੇ-ਲਖਮੀਆਂ ਲਖ ਗੋਲੀਆਂ ਕਾਮਧੇਨ ਦੇ ਵਗ ਹਜਾਰਾਂ। ਪਾਰਜਾਤ ਲਖ ਬਾਗ ਵਿਚ ਪਾਰਸ ਦੇ ਪਰਬਤ ਅਪਾਰਾਂ।" ਸਨ ਉਥੇ ਕੇਵਲ ਤੇ ਕੇਵਲ ਇਕ ਟਿੰਗ ਹੈ ਬਾਕੀ ਸ੍ਰੀ ਪੰਡਤ ਗੁਪਾਲ ਸਿੰਘ ਜੀ ਮਹਾਰਾਜ। ਮੈਂ ਜਿਸ ਦਿਨ ਦੇ ਸ੍ਰੀ ਆਲਿਮ ਜੀ ਮਹਾਰਾਜ ਤੁਰ ਗਏ ਹਨ ਰੋਜ ਰਬ ਅਗੇ ਅਰਦਾਸ ਕਰੰਦਾ ਹਾਂ ਕਿ–ਹੇ ਰਬ ਜੀ ਵੇਖੀ ਸਾਡੇ ਤੇ ਹੋਰ ਕਰੋਪੀ ਨ ਕਰੀ ਵਡੀ ਉਮਰ ਕਰੀ ਏਡੀ ਵਡੀ ਕੌੜੀ ਵੱਲ ਜਿਡੀ। ਮੈਂ ਬੜਾ ਡਰਦਾਹਾਂ ਕਿ ਕੋਈ ਚੰਦਰੀ ਅਖ ਉਨਾਂ ਨੂੰ ਨਜ਼ਰ ਨਾਲਾਦਏਪੰਡਤ ਗੁਪਾਲ ਸਿੰਘ ਜੀ ਮਹਾਰਾਜ ਨੂੰ।

ਸੰਤ ਸੋਹਣ ਸਿੰਘ ਜੀ ਮਹਾਰਾਜ ਗੁੰਨਾ, ਹਸੂੰ-ਹਸੂੰ ਕਰਦੇ ਜਿਧਰ ਨਿਲਕਦੇ ਖੁਸ਼ੀਆਂ ਤੇ ਖੇੜਾ ਬਖੇਰਦੇ ਫਿਰਦੇ। ਜਖਮ ਤੇ, ਮਲਮ ਲਾਣ ਵਾਲੇ ਭਾਈ ਘਨਯੇ ਵਾਂਗ ਜੇ ਮੈਂ ਇਹ ਕਹਿ ਦਿਆਂ ਤਾਂ ਕੋਈ ਅਤ-ਕਥਨੀ ਨਹੀਂ ਕਿ–ਸੰਤ ਸੋਹਨ ਸਿੰਘ ਜੀ ਮਹਾਰਾਜ ਆਜਾਤ ਸ਼ਤਰੂ ਸਨ।

ਸੰਤ ਹਰੀ ਸਿੰਘ ਜੀ ਸੂਬਾ ਉਨਾ ਵਿਯੱਕਤੀਆਂ ਵਿੱਚੋਂ ਸਨ ਜਿੰਨਾ ਦਾ ਦਿਲ ਕੌਮੀ ਪਿਆਰ ਨਾਲ ਲਵਰੇਜ ਹੁੰਦਾ ਹੈ। ਕਿੰਨੀ ਲਗਨ ਸੀ ਪੰਥਕ ਪ੍ਰਚਾਰ ਦੀ ਉਨਾ ਦੇ ਦਿਲ ਵਿਚ। ਆਪ ਭਾਵੇਂ ਪੜੇ ਲਿਖੇ ਹੋਏ ਨਹੀਂ ਸਨ ਪਰ ਕੰਮ ਕਰਨ ਦੀ ਯੋਗਤਾ ਪ੍ਰਬੰਧ ਕਰਨ ਦੀ ਸਿਆਣਪ ਗਜਬ ਦੀ ਸੀ ਆਪ ਜੀ ਦੇ ਵਿਚ। ਕਿੰਨਾ ਹਿਤ ਸੀ ਉਨਾ ਦਾ ਸ੍ਰੀ ਸਤਿਗੁਰੂ ਦੇ ਚਰਨਾਂ ਵਿਚ। ਉਨਾ ਦਾ ਥਾਂ ਲੈਣ ਵਾਲਾ ਅਜ ਕੋਈ ਵੀ ਨਹੀਂ।

ਸ੍ਰੀ ਮਾਨ ਸੰਤ ਸੱਜਾ ਸਿੰਘ ਜੀ ਮਹਾਰਾਜ ਸੂਬਾ ਜਿਲਾ ਜਲੰਧਰ ਵਾਲੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਭੈਣੀ ਸਾਹਿਬ ਦੀ ਡਿਉੜੀ ਦੇ "ਸਰਦਾਰ ਡਿਉੜੀ" ਆਪ ਹੀ ਤੇ ਸਨ, ਆਪ ਜੀ ਦੇ ਹੀ ਵਡੇ ਭਰਾ ਸਨ ਸੰਤ ਕਨੱਯਾ ਸਿੰਘ ਜੀ ਤੇ ਸੰਤ ਮਯਾ ਸਿੰਘ ਜਿੰਨਾ ਨੇ ਸਭ ਤੋਂ ਪਹਿਲਾਂ

ਮੇਰੇ ਦੀਨ ਦੁਨੀ ਦੇ ਵਾਲੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੇ ਈਮਾਨ ਲਿਆਂਦਾ ਹੈ । ਇਹੀ ਸਨ ਜਿੰਨਾਂ ਸ੍ਰੀ ਸਤਿਗੁਰੂ ਜੀ ਦਾ ਅਰਦਾਸ ਵਿਚ ਨਾਮ ਸ਼ੁਮਾਰ ਕੀਤਾ ਹੈ । ਕਿੰਨਾਂ ਹਿਤ ਸੀ, ਸ੍ਰੀ ਸਤਿਗੁਰੂ ਦੇ ਚਰਨਾਂ ਨਾਲ ਓਨਾਂ ਦਾ । ਮੇਰਾ ਈਮਾਨ ਤਾਜ਼ਾ ਹੋ ਜਾਂਦਾ ਸੀ ਓਨਾ ਨਾਲ ਗਲਾਂ ਕਰਕੇ ।

**ਆਹ ! ਸੰਤ ਗਿਆਨਾ ਸਿੰਘ ਜੀ ਮਹਾਰਾਜ !** ਆਪ ਸ਼ੇਖੂਪੁਰ ਗੁਰਦੁਆਰੇ ਦੇ ਸ਼ਿੰਗਾਰ ਤੇ ਅਜ ਦੀ ਆਸਾ ਦੀ ਵਾਰ ਦੇ ਸਭ ਤੋਂ ਵਡੇ ਕੀਰਤਨੀ ਸਨ । ਆਪ ਜਦੋਂ ਦੀਵਾਨ ਵਿਚ ਸੁਰ ਲੌਂਦੇ ਤਾਂ ਇਉਂ ਲਗਦਾ ਸੀ ਜਿਵੇਂ ਨਹਿਰ ਦਾ ਸਪੈਸ਼ਲ ਮੋਘਾ ਖੁਲ ਗਿਆ ਹੋਵੇ । ਸਾਰੇ ਦੀਵਾਨ ਤੇ ਆਪਦੀ ਅਵਾਜ ਛਾਂ ਜਾਂਦੀ ਸੀ । ਏਥੋਂ ਤਕ ਕਿ ਆਪ ਦਾ ਨਾਮ ਹੀ ਸੰਤ ਗਿਆਨਾਂ ਸਿੰਘ ਜੀ ਵਾਰੇ ਵਾਲੇ ਪੈ ਗਿਆ ਸੀ । ਆਹ ! ਸੰਤ ਜੀ ! ਕਿਥੋਂ ਲਭਾਂਗੇ ਤੁਹਾਡੇ ਜੈਸੇ ਕੀਰਤਨੀ ਤੇ ਮੇਲਿਆਂ ਵਿਚ ਹਟੀਆਂ ਦੇ ਪ੍ਰਬੰਧਕ ।

ਤੁਸੀਂ ਪੰਥ ਨਾਲ ਸਭ ਤੋਂ ਵਡੀ ਬੇ ਵਫਾਈ ਕੀਤੀ ਹੈ । ਭੇਜਿਆ ਸੀ ਤੁਹਾਨੂੰ ਚੰਡੀ ਦੀ ਵਾਰ ਵਿਚ ਲਗੇ ਸਿੰਘਾਂ ਨੂੰ ਰਸਤਾਂ ਛਕੌਣ ਲਈ ਪਰ ਸ਼ਾਇਦ ਤੁਸੀਂ ਏਸ ਸੇਵਾ ਨੂੰ ਮੁਸ਼ਕਲ ਸਮਝਕੇ ਮੂੰਹ ਨਾਲ ਜਵਾਬ ਦੇਣ ਦੀ ਬਜਾਏ ਦੇਹ ਸਮੇਤ ਹੀ ਜੁਆਬ ਦੇ ਦਿਤਾ ।

ਚਲੋ ਛਡੋ ਇਨਾਂ ਗਲਾ ਨੂੰ ਇਹ ਤੇ ਹਾਵੇ ਤੇ ਹਾਵੇ ਹੀ ਹਨ । ਦੁਖਾਂ ਦੇ ਕੀਰਨੇ ਹਨ ਇਹ ਗਾਣਾਂ ਨਹੀਂ ਰੋਣਾਂ ਹੈ । ਬੀਤੇ ਦੀ ਯਾਦ ਦੇ ਝੋਰੇ ਹਨ । ਕਲਮ ਦੇ ਕੀਰਨੇ ਹਨ । ਖੂੰਨ ਦੇ ਅਥਰੂ ਹਨ ।

ਬੜੀ ਰੀਝ ਹੈ ਇਹ ਵੇਖਣ ਦੀ ਕਿ ਮੁੜ ਨਾਮਧਾਰੀ ਪ੍ਰਚਾਰ ਦਾ ਪ੍ਰਵਾਹ ਚਲਦਾ ਹੋਵੇ । ਅਜੇ ਵੀ ਸਾਡੇ ਕੋਲ ਬੜਾ ਕੁਝ ਹੈ । ਜੇ ਅਸੀ ਅਜ ਦੇ ਪ੍ਰਚਾਰਕਾਂ ਨੂੰ ਟਰੇਂਡ ਕਰਕੇ ਪ੍ਰਚਾਰ ਮੈਦਾਨ ਵਿਚ ਖਲਾਰ ਸਕੀਏ ਤਦ ਅਜ ਵੀ ਸਾਡੇ ਕੋਲ ਬਹੁਤ ਕੁਝ ਹੈ । ਪਰ ਹੈ ਸਾਰਾ ਖਿਲਰਿਆ ਪੁਲਰਿਆ । ਮੈਂ ਦਿਲੀ ਦੇ ਗਿਆਨੀ ਗੁਰਬਖਸ਼ ਸਿੰਘ ਜੀ ਨਾਮੀ ਇਕ ਸਜਨ ਦਾ ਕੀਰਤਨ ਸੁਣਕੇ ਬੜਾ ਪ੍ਰਭਾਵਤ ਹੋਇਆ ੧੯੫੫ ਦੀ ਬਸੰਤ ਤੇ ਜੋ ਕਾਲਕਾ ਦੀ ਸੰਗਤ ਨੇ ਮਨਾਈ ਸੀ । ਇਸ ਸਜਨ ਨੇ ਡੇਢ ਘੰਟਾ ਨਿਰੋਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਤੇ ਵਿਖਆਨ ਕੀਤਾ ਜੋ ਓਨਾਂ ਸਤਿਜੁਗ ਦੇ ਪਹਿਲੇ ਬਸੰਤ ਨੰਬਰ ਦੇ 'ਗੁਰ ਅਵਤਾਰ' ਨਾਮੀ ਲੇਖ ਨੂੰ ਅਧਾਰ ਮੰਨਕੇ ਕੀਤਾ ਸੀ ।

---

ਭਾਰਤ ਵਿਚ ਰਹਿਣ ਵਾਲੇ ਇਕ ਰੂਸੀ ਨੂੰ ਜਦੋਂ ਕਿਸੇ ਭਾਰਤੀ ਨੇ ਅੰਗ੍ਰੇਜ਼ੀ ਵਿਚ ਚਿਠੀ ਲਿਖੀ ਤਾਂ ਉਸ ਕਿਹਾ—

ਆਪ ਨੇ ਚਿਠੀ ਅੰਗ੍ਰੇਜ਼ੀ ਵਿਚ ਕਿਉਂ ਲਿਖੀ ! [ਰੂਸੀ

ਏਸ ਲਈ ਕਿ ਆਪ ਨੂੰ ਭਾਰਤੀ ਜ਼ਬਾਨ ਪੜਨ ਵਿਚ ਮੁਸ਼ਕਲ ਪੇਸ਼ ਆਵੇਗੀ । [ਭਾਰਤੀ

ਉਸ ਮੁਸ਼ਕਲ ਦਾ ਹਲ ਮੈਂ ਲਭਣਾ ਹੈ ਨਾਂ ਕਿ ਤੁਸਾਂ । ਭਾਰਤ ਸਰਕਾਰ ਨੇ ਹਿੰਦੀ ਨੂੰ ਸਰਕਾਰੀ ਬੋਲੀ ਕਰਾਰ ਦੇ ਦਿਤਾ ਹੈ, ਏਸ ਲਈ ਆਪ ਨੂੰ ਹਿੰਦੀ ਵਿਚ ਹੀ ਚਿਠੀ ਪਤਰ ਕਰਨਾ ਚਾਹੀਦਾ ਹੈ । ਏਸ ਤੋਂ ਬਿਨਾ ਸੂਬਾਈ ਬੋਲੀਆਂ ਵਿਚ ਵੀ ਲਿਖਾ ਪੜੀ ਕਰ ਸਕਦੇ ਹੋ । ਏਹਨਾਂ ਨੂੰ ਪੜਨ ਪੜੋਣ ਦਾ ਕੰਮ ਸਾਡਾ ਹੈ । [ਰੂਸੀ

# ਜਦੋਂ ਮੈਂ ਮਾਸਟਰ ਬਣਿਆਂ

ਢੇਰੀ ਲੋੜ ਹੋਣ ਕਰਕੇ, ਅਜ ਸਰਕਾਰ ਨਾਂ–ਤਜਰਬਾਕਾਰ ਮਾਸਟਰਾਂ ਨੂੰ ਵੀ ਭਰਤੀ ਕਰ ਰਹੀ ਹੈ। ਜਿਸ ਕਰਕੇ ਬਚੇ ਤੇ ਉਹਨਾਂ ਦੇ ਮਾਂ ਬਾਪ ਦੁਖੀ ਹੁੰਦੇ ਹਨ ਮਾਸਟਰ ਜੀ ਦੀ ਬੇ-ਰਹਿਮੀ ਉਤੇ। ਮਾਸਟਰ ਘਬਰੌਂਦੇ ਹਨ ਤਜਰਬਾ ਨਾਂ ਹੋਣ ਕਰਕੇ–ਬਚਿਆਂ ਉਤੇ ! ਏਸ ਤਰਾਂ ਪਈ ਗਿਦੜ ਕੁਟ ਚੜਦੀ ਹੈ ਮਸੂਮਾਂ ਨੂੰ। ਇਸਲੇਖ ਵਿਚ ਮੈਂ ਬਚਿਆਂ ਦੀਆਂ ਕੁਝਕੁ ਗੁੰਝਲਾਂ ਸੁਲਝੌਣ ਦਾ ਜਤਨ ਕੀਤਾ ਹੈ। ਜਿਸ ਨੂੰ ਪਾਠਕ ਪਸੰਦ ਕਰਨਗੇ ।

ਅਠਵੀ ਵਿਚ ਸਾਂ, ਜਦੋਂ ਮੈਨੂੰ ਪਤਾ ਨਹੀਂ ਕਿਸ ਕਮਜੋਰੀ ਕਰਕੇ ਕੁਝ ਮਹੀਨਿਆਂ ਲਈ ਚੌਥੀ ਜਮਾਤ ਦੇ ਬਚਿਆਂ ਨੂੰਪੜ੍ਹੌਣ ਵਾਸਤੇਦੋ ਘੰਟੇ ਦੀ ਡਿਊਟੀ ਦਿਤੀ ਗਈ । ਹੁਣ ਮੈਂ ਮਾਸਟਰ ਸਾਂ।

ਜਮਾਤ ਦੀ ਗਿਣਤੀ ੨੫ ਸੀ। ਮੁਢਲੇ ਸ਼ਬਦਾਂ ਵਜੋਂ ਮੈਂ ਬਚਿਆਂ ਨੂੰ ਜਿਨਾਂ ਵਿਚ ਕਈ ਮੇਰੇ ਜੇਡੇ ਹੀ ਪਰਤੀਤ ਹੁੰਦੇ ਸਨ ਕਿਹਾ–ਬੇਲੀਓ ! ਗਲ ਹੈ ਏਹ, ਪਈ ਮੈਂ ਪੜਾਈ ਵਿਚ ਮਾਰ ਨਹੀਂ ਖਾਧੀ, ਤੇ ਤੁਹਾਨੂੰ ਮਾਰਨਾਂ ਨਹੀਂ। ਪਰ ਸ਼ਰਤ ਏਹ ਹੈ ਕਿ ਜੋ ਕੰਮ ਤੁਹਾਨੂੰ ਮੈਂ ਦਸਾਂ ਓਹ ਪੂਰਾ ਕਰਨਾ ਪਵੇਗਾ। ਜੋ ਮੁੰਡਾਦਸਿਆ ਕੰਮ ਪੂਰਾ ਕਰ ਲਵੇਗਾ ਓਸਨੂੰ ਛੁਟੀ। ਮੁੰਡਿਆਂ ਨੂੰ ਮੇਰਾ ਲੈਕਚਰ ਬੜਾ ਪਸੰਦ ਆਇਆ ਤੇ ਸਭ ਤੋਂ ਪਸੰਦ ਆਈ ਪਿਛਲੀ ਗਲ ਛੁਟੀ ਵਾਲੀ।

ਬਚੇ ਹੁਣ ਪੁਛਦੇ ਸਨ–ਕੀ ਕਰੀਏ ?

ਮੈਂ ਕਿਹਾ–ਪਹਿਲੋਂ ਪੰਜ–ਪੰਜ ਪਾਠ ਕਲ੍ਹ ਦੀ ਸੰਥਾ ਦੇ ਕਰੋ, ਫੇਰ ਦਸ ਪਤਰੇ ਪੁਤਸਕ ਦੇ ਮੁਢ ਤੋਂ ਪੜੋ ।

ਮੈਂ ਇਕ ਤੋਂ ਸ਼ੁਰੂ ਕਰਕੇ–ਕਲੇ ਕਲੇ ਤੋਂ ਕਲ੍ਹਦੀ ਪੜੀ ਸੰਥਾ ਸੁਣਨੀ ਸ਼ੁਰੂ ਕਰ ਦਿਤੀ। ਜਿਸਦਾ ਪਾਠ ਕਮਜੋਰ ਹੁੰਦਾ ਉਸਨੂੰ ਪੰਜ ਜਾਂ ਦਸ ਵਾਰ ਫੇਰ ਦੁਹਰੌਣ ਲਈ ਕਹਿਕੇ ਅਗਲੇ ਦਾ ਪਾਠ ਸੁਣਨ ਲਗ ਜਾਂਦਾ ਜਿਨਾਂ ਕੁ ਮੈਂ ਜ਼ਰੂਰਤ ਸਮਝਦਾ।

ਮੁੰਡਿਆਂ ਨੇ ਦਸਿਆ ਕੰਮ ਹੁਣ ਸੰਪੂਰਨ ਕਰ ਲਿਆ ਸੀ ਤੇ ਮੈਂ ਸਭ ਦੀ ਸੰਥਾ ਸੁਣ ਲਈ ਸੀ। ਏਸ ਤੇ ਕੁਲ ੪੦ ਮਿੰਟ ਲਗੇ। ਬਚੇ ਹੁਣ ਉਤਾਵਲੇ ਸਨ ਕਿ ਅਗੋਂ ਸਾਨੂੰ ਕੀ ਦਸਦਾ ਹੈ।

ਮੈਂ ਕਿਹਾ–ਸਾਰੇ ਉਠਕੇ ਖਲੋ ਜਾਓ; ਤੇ ਅਗੋਂ ਨਵਾਂ ਪਾਠ ਲਓ ! ਅਗਲਾ ਪਾਠ ਪੜਾਕੇ ਮੈਂ ਸਭ ਨੂੰ ੧੫ ਵੇਰ ਪਾਠ ਯਾਦ ਕਰਨ ਲਈ ਕਿਹਾ। ਮੈਂ ਵੇਖ ਰਿਹਾ ਸਾਂ, ਕਿਸੇ ਬਚੇ ਨੂੰ ਗਲ ਕਰਨ ਜਾਂ ਸ਼ਰਾਰਤ ਛੇੜਨ ਦੀ ਵੇਹਲ ਨਹੀਂ ਸੀ। ਬਚੇ, ਕੰਮ ਮੁਕਾਕੇ ਹੋਰ ਕੁਝ ਪੁਛਣ ਲਈ ਉਤਾਵਲੇ ਸਨ, ਮੈਂ ਖੁਸ਼ ਸਾਂ ਕੰਮ ਬੜਾ ਚੰਗਾ ਹੋ ਰਿਹਾ ਹੈ। ਬਚਿਆਂ ਫੇਰ ਕਿਹਾ–ਹੁਣ ਕੀ ਕਰੀਏ ?

ਬੈਠਿਆਂ ਨੂੰ ਘੰਟੇ ਤੋਂ ਕੁਝ ਬਹੁਤਾ ਟਾਈਮ ਹੋ ਗਿਆ ਸੀ–ਮੈਂ ਕਿਹਾ–ਪੰਜ ਮਿੰਟਾਂ ਲਈ ਪਿਸ਼ਾਬ ਕਰ ਆਓ ! ਜਾਂ ਅੰਗੜਾਈਆਂ ਲੈ ਲਓ ।

ਦੂਸਰੇ ਮਾਸਟਰ ਮੇਰੀਆਂ ਹਰਕਤਾਂ ਵੇਖ ਰਹੇ ਸਨ। ਸ਼ਾਇਦ ਓਹ ਸਮਝਦੇਸਨਅਜਪਹਿਲਾ ਦਿਨ ਕਰਕੇ ਮੁੰਡੇ ਚੰਗੀ ਤਰਾਂ ਕੰਮ ਕਰਦੇ ਸਨ ਫੇਰ ਉਵੇਂ ਹੋ ਜਾਣਗੇ, ਜਿਵੇਂ ਉਹਨਾਂ ਕੋਲ। ਪੰਜ ਮਿੰਟਾਂ ਪਿਛੋਂ ਬਚਿਆਂ ਨੂੰ ਮੈਂ ਸਾਰਾ ਪਾਠ ਫਟੀਆਂ ਤੇ ਲਿਖਣ ਲਈ ਦਸ ਦਿਤਾ। ਏਹ ਵੀ ਸੁਣਾ ਦਿਤਾ–ਜੇਹੜਾ ਅਖਰ ਚੰਗੇ ਨਾਂ ਲਿਖੇਗਾ ਉਸ ਤੋਂ ਦੁਬਾਰਾ ਫਟੀ ਲਖਾਈ ਜਾਵੇਗੀ। ਏਸਦਾ ਅਸਰ ਬੜਾ ਵਧੀਆ ਹੋਇਆ । ਮੈਂ ਫਟੀਆਂ ਵੇਖੀਆਂ ਤੇ ਬਚੇ ਵਿਹਲੇ ਹੋਕੇ ਹਦੈਤ

ਮੂਜਬ—ਐਸੀਆਂ ਖੇਡਾਂ ਖੇਡਨ ਲਗੇ ਜਿਨਾਂ ਵਿਚ ਰੌਲਾ ਨਾਂ ਪਵੇ। ਵਕਤ ਪੂਰਾ ਹੋਣ ਵਿਚ ਕੁਲ ੭ ਮਿੰਟ ਬਾਕੀ ਸਨ।

ਮੈਂ ਵੇਖਿਆ—ਇਕ ਬਚਾ ਵਧਕੇ ਸ਼ਰਾਰਤ ਕਰ ਰਿਹਾ ਸੀ। ਬੁਲਾਕੇ ਆਖਿਆ ਅਜ ਤੋਂ ਪੰਜ ਦਿਨਾਂ ਤੱਕ ਤੇਰੀ ਛੁਟੀ ਜ਼ਪਤ। ਕੰਮ ਮੁਕਾਕੇ ਆਪਦੇ ਤਪੜ ਤੇ ਬਹਿਜਾਇਆ ਕਰ।

ਅਜ ਦਾ ਕੰਮ ਸੰਪੂਰਨ ਸੀ।

**ਅਗਲੇ ਭਲਕ**—ਬਚੇ ਵੇਖ ਰਹੇ ਸਨ, ਮੈਂ ਉਹਨਾਂ ਤੋਂ ਪਹਿਲੋਂ ਕੁਰਸੀ ਤੇ ਬੈਠਾ ਸਾਂ। ਦੋ ਹੀ ਮਿੰਟਾਂ ਵਿਚ ਜਮਾਤ ਪੂਰੀ ਹੋ ਚੁਕੀ ਸੀ। ਮੈਨੂੰ ਕਹਿਣ ਦੀ ਲੋੜ ਨਹੀਂ ਸੀ ਪਈ, ਸਭ ਨੇ ਕਲ ਦੀ ਸੰਥਾ ਦੇ ਪੰਜ ਪੰਜ ਪਾਠ ਕਰ ਲਏ ਸਨ, ਤੇ ਪਹਿਲਾ ਬਚਾ ਪਾਠ ਸੁਣੌਣ ਲਈ ਮੇਰੇ ਸਾਹਮਣੇ ਖਲੋਤਾ ਸੀ। ਦੂਸਰੇ—ਦਸਾਂ ਪਤਰਿਆਂ ਤੋਂ ਅਗੇ—੨੦ ਪਤਰੇ ਤਕ ਪੜ ਰਹੇ ਸਨ।

ਪਿਛੋਂ ਸ਼ੁਰੂ ਕਿਤਾਬ ਤੋਂ ਪੜਨ ਦਾ ਅਭਿਆਸ, ਪਹਿਲੀ ਰਹਿ ਗਈ ਕਮਜ਼ੋਰੀ ਨੂੰ ਦੂਰ ਕਰਨ ਲਈ ਬੜਾ ਸਹਾਇਕ ਬਣਿਆਂ। ਬਚੇ ਕਲ ਦੀ ਤਰਾਂ—ਅਜ ਮਸ਼ੀਨ ਵਾਂਗ ਚੁਪ ਚਾਪ, ਇਕ ਤੋਂ ਪਿਛੋਂ ਦੂਸਰੇ ਕੰਮ ਨੂੰ ਬੜੇ ਧਿਆਨ ਨਾਲ ਕਰ ਰਹੇ ਸਨ। ਮੈਂ ਪਾਠ ਸੁਣੇ। ਜਿਸ ਬਚੇ ਦਾ ਦਿਮਾਗ ਪੜਨ ਵਿਚ ਮੈਨੂੰ ਕੁਛ ਕਮਜ਼ੋਰ ਜਚਿਆ, ਉਸ ਨੂੰ ਨਵੀਂ ਸੰਥਾ ੨੦-੨੫ ਵਾਰ ਦੁਹਰੌਣ ਲਈ ਕਹਿਕੇ, ਦੂਸਰੇ ਨੂੰ ਸੁਣਨ ਲਗ ਜਾਂਦਾ। ਕਲ ਦਾ ਸ਼ਰਾਰਤੀ ਬਚਾ ਅੰਜ ਬੜੇ ਧਿਆਨ ਨਾਲ ਸਾਰਾ ਕੰਮ ਮੁਕਾਕੇ ਅਡੋਲ ਬਹਿ ਗਿਆ ਸੀ। ਜਦੋਂ ਕਿ ਦੂਸਰੇ ਜ਼ਰਾ ਜ਼ਰਾ ਚਕਚੋਹਲੜ ਪਾ ਰਹੇ ਸਨ। ਬੈਠੇ ਬਚੇ ਦੇ ਕੁਤਕੁਤੀਆਂ ਜ਼ਰੂਰ ਉਠਦੀਆਂ ਸਨ, ਪਰ ਉਹ ਕੀਤੀ ਤੇ ਸ਼ਰਮਿੰਦਾ ਸੀ! ਨਵਾਂ ਕੁਝ ਹੁੰਦਾ ਵੇਖਕੇ ਅਧਾ ਕੁ ਉਠਦਾ ਤੇ ਫਿਰ ਬਹਿ ਜਾਂਦਾ। ਏਹ ਕੁਝ ਉਸ ਤੋਂ ਬੇਵਸੇ ਹੀ ਹੋ ਜਾਂਦਾ ਸੀ।

ਅਜ ਬਚਿਆਂ ਨੇ ਆਪਣਾ ਕੰਮ ੧੫ ਮਿੰਟ ਪਹਿਲੋਂ ਮੁਕਾਲਿਆ ਸੀ। ਮੈਂ ਵੇਖਿਆ—ਕਲ ਦੀ ਸਜ਼ਾ ਦਾ ਅਸਰ ਬਚਿਆਂ ਤੇ ਬਹੁਤ ਚੰਗਾ ਪਿਆ ਸੀ। ਮੈਂ ਬੈਠੇ ਬਚੇ ਨੂੰ ਵੀ ਖੇਡਣ ਦੀ ਛੁਟੀ ਦੇ ਦਿਤੀ।

**ਤੀਸਰੇ ਦਿਨ**—ਬਚੇ ਚਹੁੰਦੇ ਸਨ, ਮੈਥੋਂ ਪਹਿਲੋਂ ਕਲਾਸ ਵਿਚ ਹਾਜ਼ਰ ਹੋਣਾਂ, ਤੇ ਦੋ ਤਿੰਨ ਕਾਮਯਾਬ ਵੀ ਹੋ ਗਏ। ਮੈ ਵਕਤ ਤੋਂ ਕੁਝ ਸਕਿੰਟ ਪਹਿਲੋਂ ਕੁਰਸੀ ਤੇ ਹਾਜ਼ਰ ਸਾਂ। ਮੈਂ ਵੇਖਿਆ ਇਕ ਬਚੇ ਦਾ ਪਾਠ ਕਮਜ਼ੋਰ ਸੀ। ਉਸ ਨੂੰ ਕਿਹਾ—ਕਲ ਤੂੰ ਪੂਰੇ ਪਾਠ ਨਹੀਂ ਕੀਤੇ, ਤੇ ਕਿਉਂ ਨਹੀਂ ਕੀਤੇ? ਸਚ ਦਸ! ਕਿੰਨੇ ਪਾਠ ਘਟ ਰਹੇ ਸਨ। ਉਸ ਕਿਹਾ—ਜੀ ਅਧੇ।

ਮੈਂ ਕਿਹਾ—ਬਾਕੀ ਵਕਤ ਕਿਵੇਂ ਟਪਾਇਆ। ਉਸ ਕਿਹਾ—ਜੀ! ਐਂਵੇ ਹੌਲੀ ਹੌਲੀ ਪੜੀ ਗਿਆ ਸਾਂ। ਜੇ ਕਾਹਲੀ ਪੜਦਾ ਤਾਂ ਜ਼ਰੂਰ ਗਿਣਤੀ ਪੂਰੀ ਕਰ ਜਾਂਦਾ।

ਗਿਣਤੀ ਹਰ ਇਕ ਨੂੰ ਪੂਰੀ ਰਖਣੀ ਪੈਂਦੀ ਸੀ। ਮੈਂ ਉਸ ਨੂੰ ਜੁਰਮਾਨੇ ਦੇ ਤੌਰ ਤੇ ੨੫ ਪਾਠ ਹੋਰ ਕਰਨ ਲਈ ਹੁਕਮ ਸੁਣਾ ਦਿਤਾ।

ਮੈਨੂੰ ਏਹ ਵੇਖਕੇ ਬੜੀ ਖੁਸ਼ੀ ਹੋਈ ਘੰਟੇ ਪਿਛੋਂ ਜਦੋਂ ਮੈਂ ਪਿਸ਼ਾਬ ਦੀ ਛੁਟੀ ਦਿਆ ਕਰਦਾ ਸਾਂ—ਕਿਸੇ ਮੁੰਡੇ ਨੇ ਪਾਣੀ ਪੀਣ ਜਾਂ ਪਿਸ਼ਾਬ ਕਰਨ ਦੀ ਛੁਟੀ ਨਹੀਂ ਸੀ ਮੰਗੀ।

ਪੰਝੀ ਪਾਠ, ਜਿਸ ਨੂੰ ਜੁਰਮਾਨਾਂ ਕੀਤੇ ਸਨ ਓਹ ਬੈਠਾ ਪੜ ਰਿਹਾ ਸੀ, ਬਾਕੀ ਛੁਟੀ ਤੇ ਸਨ।

ਮੈਂ ਅਜ ਵਿਚਾਰ ਰਿਹਾ ਸਾਂ ਸੰਸਕ੍ਰਿਤ ਦੇ ਏਸ ਸ਼ਲੋਕ ਨੂੰ—

ਲਾਲਨਾਦਿ ਬਹੁਵੋ ਦੋਸ਼ਹ।
ਤਾੜਨਾਦਿ ਬਹੁਵੋ ਗੁਣਹ।

ਬਚੇ ਨੂੰ ਪਿਆਰ ਕਰਨ ਵਿਚ ਬਹੁਤ ਔਗੁਣ

(ਬਾਕੀ ਦੇਖੋ ਸਫਾ ੨੩)

# ਪਾਵਨ ਵੈਸਾਖੀ

(ਵਲੋਂ ਸੂ: ਮੋਹਨ ਸਿੰਘ ਜੀ 'ਮਤਵਾਲਾ' ਐਡੀਟਰ ਕੌਮੀ ਸੰਦੇਸ਼, ਫ ਗਵਾੜਾ)

ਜਦ ਕਲਗੀਧਰ ਦਸਮੇਸ਼ ਨੇ, ਉਚੀ ਲਾਈ ਉਡਾਣ।
ਤਦ ਜ਼ੁਲਮ ਦੀ ਚੱਕੀ ਪਿਸ ਰਿਹਾ, ਤਕਿਆ ਹਿੰਦੁਸਤਾਨ
ਵੈਰੀ ਬਣ ਗਏ ਜਾਨ ਦੇ, ਜੋ ਸਨ ਪਹਿਰੇਦਾਰ।
ਆਗੂ ਹੋ ਗਏ ਲਾਲਚੀ, ਆਪਣੇ ਫ਼ਰਜ਼ ਵਿਸਾਰ।
ਧਰਮ ਕਰਮ ਦੇ ਨਾਮ ਤੇ, ਠੱਗੀ ਰਹੀ ਸੀ ਚੱਲ।
ਥਾਂ ਜੋ ਹੰਸਾਂ ਵਾਸਤੇ, ਲਈ ਉਹ ਬਗਲਿਆਂ ਮੱਲ।
'ਔਰੰਗ' ਦਿਲੀ ਤਖਤ ਤੇ, ਬਹਿ ਜ਼ੁਲਮ ਕਮਾਵੇ ਢੇਰ।
ਜਿਉਂ ਹਿੰਦ ਨਿਮਾਣੀ ਗਊ ਨੂੰ, ਲਿਆ ਕਸਾਂਈਆਂ ਘੇਰ।
ਗੀਦੀ ਬਣ ਗਏ ਮਰਦ ਸਨ, ਡਰ ਡਰ ਝੱਟ ਟਪਾਣ।
ਜਿਉਂ ਬਾਜ਼ ਨੂੰ ਆਉਂਦਾ ਤਕਕੇ, ਚਿੜੀਆਂ ਜਿੰਦ ਲੁਕਾਣ।
ਜਾਬਰ ਖੋਹੀ ਜਾਂਵਦੇ, ਧਨ ਮਾਲ ਤੇ ਅਨਖ।
ਹਿੰਦੂ ਕੰਬਦੇ ਜ਼ੁਲਮ ਤੋਂ, ਚੁਕ ਨ ਸਕਣ ਧਨਖ।
ਲੁਕ ਗਏ ਦੇਵੀ ਦੇਵਤੇ, ਕੰਧਰਾਂ ਦੇ ਵਿਚਕਾਰ।
ਬੇੜੀ ਡੋਲੇ ਧਰਮ ਦੀ, ਕਿੱਦਾਂ ਲੱਗੇ ਪਾਰ।
ਸਭੋ ਕੁਝ ਇਹ ਤੱਕ ਕੇ, ਸੋਚਿਆ ਫਿਰ ਦਸਮੇਸ਼।
ਜ਼ਾਲਮ ਦੀ ਹੁਣ ਪਕੜ ਚੋਂ, ਕਢੀਏ ਆਪਣਾ ਦੇਸ਼।

ਵੈਸਾਖੀ ਵਾਲੇ ਪੁਰਬ ਤੇ, ਲਾ ਕੇ ਇਕ ਦੀਵਾਨ।
"ਸੀਸ ਭੇਟ" ਦਾ ਸਤਿਗੁਰਾਂ, ਕੀਤਾ ਕਾਜ ਮਹਾਨ।
ਪੰਜ ਪਿਆਰੇ ਸਾਜ ਕੇ, ਕੀਤਾ ਪੰਥ ਤਿਆਰ।
ਊਚ ਨੀਚ ਸਭ ਮੇਟ ਕੇ, ਕੀਤੇ ਕੁਲ ਸਰਦਾਰ।
'ਦੋਇ ਆਲਮ ਦੇ ਪਾਤਸ਼ਾਹ, ਮੇਹਰਾਂ ਦੇ ਸੁਲਤਾਨ।
ਸਾਧ ਸੰਗਤ ਦੇ ਸਾਹਮਣੇ, ਲੱਗੇ ਐਉਂ ਫੁਰਮਾਨ।
ਜਨਤਾ ਦਾ ਮੈਂ ਦਾਸ ਹਾਂ, ਜਨਤਾ ਮੇਰਾ ਰੂਪ।
ਮੈਂ ਕਿਰਤੀ ਕਾਮੇ ਦੇਸ਼ ਦੇ, ਹਨ ਕਰਨੇ ਸਾਰੇ ਭੂਪ।
ਮੈਂ ਰਹਿਣ ਨ ਦੇਣੇ ਵਿਤਕਰੇ, ਊਚ ਨੀਚ ਦੇ ਕੂਲ।
ਤੇ ਸਾਮਰਾਜੀਏ ਮਹਿਲ ਦੇ, ਹਨ ਦੀਵੇ ਕਰਨੇ ਗੁਲ।
ਪੰਥ ਨਵਾਂ ਜੋ ਸਾਜਿਆ, ਕਰੂ ਜਬਰ ਦਾ ਨਾਸ।
ਰਖਕੇ ਟੇਕ ਅਕਾਲ ਦੀ, ਕੰਮ ਕਰੇਗਾ ਰਾਸ।

ਸੰਤ ਸਿਪਾਹੀ ਬਨਣਗੇ, ਮੇਰੇ ਇਹ ਬਲਬੀਰ।
ਜ਼ੁਲਮ ਦੇ ਪਰਬਲ ਸ਼ੇਰ ਨੂੰ, ਦੇਣਗੇ ਹਥੀਂ ਚੀਰ।
ਸਾਂਝੀ ਵਾਲ ਸਦਾਇ ਕੇ, ਛਕਣਗੇ ਸਾਰੇ ਵੰਡ।
ਆਪੋ ਵਿਚ ਇਹ ਰਹਿਣਗੇ, ਜਿਉਂ ਹੋਵੇ ਖੀਰ 'ਚ ਖੰਡ।
ਬੇ ਅਨਖੇ ਦਾ ਦੇਸ ਵਿਚ, ਕੀ ਹੈ ਦਸੋ ਜੀਣ?
ਇਹ ਅਨਖੀਲੇ ਸੂਰਮੇ, ਮੰਨਣਗੇ ਨ ਈ:ਣ।
ਜਿਨਾਂ ਚਿਰ ਇਹ ਰਹਿਣਗੇ, ਆਪੋ ਵਿਚ ਰਫੀਕ।
ਪੈ ਨ ਸਕੂ ਫੁਟ ਦੀ, ਓਨਾਂ ਚਿਰ ਕੁਈ ਲੀਕ।

ਵਾਹ! ਵਾਹ!! ਮਰਦ ਅਗੰਮੜੇ, ਕੀਤਾ ਖੂਬ ਕਮਾਲ।
ਜੋ ਕੁਝ ਮੂਹੋਂ ਆਖਿਆ, ਦਿਤਾ ਕਰ ਵਿਖਾਲ।
ਪਾਏ ਸਿੰਘਾਂ ਜੋ ਪੂਰਨੇ, ਸਭਨਾਂ ਨੂੰ ਹੈ ਗਿਆਨ।
ਮਾਨੁਖਤਾ ਦੀ ਜੱਗ ਵਿਚ, ਕੀਤੀ ਉਚੀ ਸ਼ਾਨ।
ਢਹਿੰਦੀ ਕਲਾ ਵਿਚ ਜਾ ਰਿਹਾ, ਤੱਕ ਕੇ ਸਿਖ ਸਮਾਜ।
ਫੇਰ ਵੈਸਾਖੀ ਪੁਰਬ ਤੇ, ਰਾਮ ਸਿੰਘ ਮਹਾਰਾਜ।
ਭੈਣੀ ਸਾਹਿਬ ਵਿਚ ਉਨਾਂ, ਲਾਇਆ ਇਕ ਦੀਵਾਨ।
ਅੰਮ੍ਰਤ ਦੀ ਉਹ ਦਾਤ ਨੂੰ, ਲੱਗੇ ਫਿਰ ਵਰਤਾਨ।
ਸੰਤ-ਸਿਪਾਹੀ ਬਨਣ ਲਈ, ਦਿਤਾ ਫਿਰ ਉਪਦੇਸ਼।
ਸੇਵਾ, ਨੇਕ ਕਮਾਈ ਨੂੰ, ਰੱਖੋ ਮੁਖ ਹਮੇਸ਼।
ਦੇਸ਼ ਆਜ਼ਾਦ ਕਰਾਉਣ ਲਈ, ਕਰਦੇ ਰਹੁ ਸੰਗ੍ਰਾਮ।
ਵਿਚ ਗੁਲਾਮੀ ਮਿਤਰੋ, ਕਰਨਾ ਨਹੀਂ ਆਰਾਮ।
ਸਿਰ ਤੇ ਸਖਤੀ ਸਹਿ ਕੇ, ਰਖਿਆ ਜਾਰੀ ਘੋਲ।
ਆਪਣੇ ਦੇਸ਼ ਦੇ ਬਦਲੇ, ਖੂਬ ਨਿਭਾਇਆ ਰੋਲ।
ਜੋ ਕੁਝ ਕੀਤਾ ਕੂਕਿਆਂ, ਉਹ ਹੈ ਅੱਜ ਪ੍ਰੱਤਖ।
ਤੋਪਾਂ ਅੱਗੇ ਡੱਟ ਗਏ, ਟੇਕ ਅਕਾਲ ਤੇ ਰੱਖ।
ਵਾਹ! ਵਾਹ!! ਸਿਰ ਲੱਥ ਕੂਕਿਓ, ਧੰਨ ਤੁਹਾਡੀ ਘਾਲ।
ਕਰਨੀ ਤੱਕ ਕੇ ਤੁਸਾਂ ਦੀ, ਨਿਵੇਂ ਅਕਾਸ਼ ਪਤਾਲ।
ਜਿੰਨਾਂ ਚਿਰ ਇਹ ਰਹਿਣਗੇ, ਸੂਰਜ, ਚੰਨ, ਅਸਮਾਨ।
ਚੀਨੀ ਵਾਲੇ ਗੁਰੂ ਦਾ, ਹੁੰਦਾ ਰਹੂ ਸਨਮਾਨ।
ਅੱਜ ਵੈਸਾਖੀ ਪੁਰਬ ਤੇ, ਕਰੀਏ ਸੋਚ ਵਿਚਾਰ।
ਸਿੰਘੋ! ਆਪਣੇ ਹਾਲ ਤੇ, ਲਈਏ ਝਾਤੀ ਮਾਰ।
ਗੁਰ ਦੇ ਸੱਚੇ ਸਿਖ ਹਾਂ, ਜਾਂ ਕਿ ਨਾਮ ਧਰੀਕ?
ਅੰਮ੍ਰਿਤ ਵਰਗੀ ਦਾਤ ਨੂੰ, ਕੀ ਨਹੀਂ ਲਾਉਂਦੇ ਲੀਕ?

# ਨਾਮਧਾਰੀ ਅਨੰਦ

[ਸੰਤ ਤਰਨ ਸਿੰਘ ਜੀ 'ਵਹਿਮੀ' ਸੰਤ ਨਗਰ

ਸੰਤ ਕਵਿਤਾ ਸਮਾਸ-ਸ਼ੈਲੀ ਵਿਚ ਲਿਖਦੇ ਹਨ ਜਿਸਦਾ ਭਾਵ ਹੈ ਥੋੜੇ ਸ਼ਬਦਾਂ ਵਿਚ ਬਹੁਤਾ ਕੁਝ ਆ ਜਾਣਾ। ਏਹ ਕਵਿਤਾ ਵੀ ਉਨਾਂ ਸਮਾਸ-ਸ਼ੈਲੀ ਵਿਚ ਹੀ ਲਿਖੀ ਹੈ ਜਿਸ ਲਈ ਅਰਥ ਚੁੱਭੀ ਮਾਰਕੇ ਹੀ ਲੱਭਣੇ ਪੈਂਦੇ ਹਨ।

ਚੰਨ ਸਿੰਘ ਦਾ ਵਿਆਹ ਹੈ। ਘਰੇ ਇਕ ਓਪਰੀ ਜਨਾਨੀ ਆਈ ਹੈ ਜੋ ਵਿਆਹ ਦਾ ਕੋਈ ਢੰਗ ਨਾਂ ਵੇਖ ਹੈਰਾਨ ਹੁੰਦੀ ਹੈ ਤੇਂ ਕੁੜੀ ਨੂੰ ਨੰਗੇ ਮੂੰਹ ਫੇਰੇ ਲੈਂਦੀ ਤਕ ਹੋਰ ਵੀ ਬਹੁਤਾ ਕੁਝ ਸੋਚਣ ਲਗ ਪੈਂਦੀ ਹੈ। ਸੌਣ ਸੁਪਤ ਨਾ ਹੋਣ ਤੇ ਕੁਝ ਰੋਸ ਵੀ ਕਰਦੀ ਹੈ। ਸਾਰੇ ਸਗਨਾਂ ਦੀ ਵਿਅਰਥਤਾ ਜਦੋਂ ਸਮਝ ਆ ਜਾਂਦੀ ਹੈ ਤਾਂ ਆਪ ਵੀ ਨਾਮਧਾਰਨ ਸਜ ਜਾਂਦੀ ਹੈ। [ਰਾਜਿੰਦਰ ਸਿੰਘ

॥ ਦੋਹਿਰਾ ॥
ਚਉਥੇ ਪਹਿਰ ਸੁਬਾਹ ਕੇ ਸੁਰਤਿਆਂ ਉਪਜਿਆ ਚਾਉ।
ਕੂਕਣ ਕਹੇ ਗੁਆਢਣਾਂ ਭੈਣ ਸ਼ਤਾਬੀ ਨਾਉ।
ਜੀਵਨ ਨਗਰ ਹੈ ਜਾਵਣਾਂ ਚੰਨ ਸਿੰਘ ਦਾ ਅਨੰਦ।
ਓਮਣ ਆਈ ਆਖਿਆ ਨ ਤ੍ਰਿਵਣ ਨ ਤੰਦ!
ਮੈਂ ਭੀ ਮੂੰਹ ਧੋ ਮਿਲ ਪਵਾਂ, ਸੁਣਿਆਂ ਵੇਖਣ ਚਾ।
ਵੀਹ ਵਾ ਵਗਿਆਂ ਬਿਨ ਕਿਵੇਂ ਕਾਜ ਲਵੇ ਭੁਗਤਾ ?

ਕੀਤਾ ਜਾਇਕੇ ਦੀਦਾਰ, ਲਗੀ ਆਸਾ ਜੀ ਦੀ ਵਾਰ, ਹਵਨ ਵੇਦੀ ਵਿਚਕਾਰ,
ਹੁੰਦਾ ਬਾਣੀ ਸਿਖ ਪੜਦੇ।
ਭੋਗ ਵਾਰ ਜਦ ਪਾਯਾ, ਔਣ, ਗੁਰਾਂ ਫੁਰਮਾਯਾ, ਵਿਔਨਾਂ ਪੁਤਾਂ ਧੀਆਂ ਚਾਹਿਆ,
ਸੁਣ ਸੌਹੇਂ ਆਣ ਖੜਦੇ।
ਗੋਤ ਉਮਰ ਵਿਚਾਰ, ਅੰਮ੍ਰਿਤ ਭਜਨ ਸਵਾਰ, ਜੋੜਾ ਹੰਸਾਂ ਦੀ ਨੁਹਾਰ,
ਲੜ ਗੰਢੇ, ਨਾਲ ਲੜਦੇ।
ਹੁੰਦੇ ਲਾਵਾਂ ਦੇ ਉਚਾਰੇ, ਜੱਗ ਹਵਨ ਦੁਆਲੇ ਲਈਆਂ ਜੋੜੀ ਉਸ ਚਾਰੇ,
ਲਾਵਾਂ ਬਿਨ ਸੰਗਾਂ ਅੜਦੇ।
ਪਾਠ ਗ੍ਰੰਥ ਭੋਗ ਪਾਏ, ਪੜ ਅਨੰਦ ਭਇਆ ਮਾਏ, ਕਰ ਅਰਦਾਸ ਭਾਏ,
ਪਰਸਾਦ ਵਰਤਾਇਕੇ।
ਸਹਿਜੇ ਦਾਤਾਂ ਗੁਰੋਂ ਪਾਈਆਂ,ਮਨ ਵਜੀਆਂ ਵਧਾਈਆਂ,ਧਿਰਾਂ ਘਰੋ ਘਰੀਂ ਆਈਆਂ,
ਸੀਸ ਗੁਰਾਂ ਨੂੰ ਨਿਵਾਇਕੇ।

॥ ਦੋਹਰਾ ॥
ਬੀਬੀਆਂ ਘਰ ਸਾਹੁਰੇ ਸਾਦੇ ਸਰਲ ਸੁਭਾ।
ਓਵੇਂ ਵੇਖ ਓਹਦੀ ਸਸ ਨੂੰ ਓਮਣ ਹੱਸ ਕਿਹਾ।
ਭੈਣੇ ਸਸਤੇ ਤੁਸਾਂ ਦੇ ਪੁਤ੍ਰ ਵਿਆਏ ਜਾਣ।

ਤਾਈਉਂ ਨੂਹਾਂ ਦੇ ਸਗਨ ਚਾ, ਵਲ ਨ ਦਿਉ ਧਿਯਾਨ।
ਗੇਹਣੇ ਸੁਟ ਚਿੜੀ ਘੁੰਡ ਨਾਂ, ਮੁੰਡਿਆਂ ਵਾਂਗਰ ਮੂੰਹ।
ਕਢੀ ਫਿਰਦੀ ਫਰਕ ਕੀ, ਹੈ ਵਿਚ ਧੀ ਤੇ ਨੂੰਹ।
ਹੋਰ ਜੋ ਸੁੱਖ ਚੰਗਾ ਕਰੋ ਨੰਗੇ ਮੂੰਹ ਇਕ ਰੈਹਿਣ।
ਠੀਕ ਨ ਦੁਆਲੇ ਅਗਦੇ, ਲਗਦੇ ਫੇਰੇ ਲੈਣ।

ਉਤਰ ਕੂਕਨ ਵਲੋਂ—

ਸਾਡੇ ਸਤਿਗੁਰ ਕੈਹਣ, ਘੁੰਡ ਕਢਣਾਂ ਨਹੀਂ ਭੈਣ, ਸੁਖ ਗੁਰ ਸਿਖ ਲੈਣ,
ਮਰਯਾਦਾ ਗੁਰੂ ਮੰਨਕੇ।
ਨੀਵੀਂ ਸ਼ਰਮ ਅਖ ਰਹਿਣਾ, ਜੇਹੜਾ ਘੁੰਡ ਦਾ ਹੈ ਮੇਹਣਾ, ਜੋਗ ਭਾਈਆਂ ਅਤੇ ਭੈਣਾਂ,
ਮਨ ਰਖਣਾਂ ਹੈ ਬੰਨਕੇ।
ਸਹੁਰਾ ਧਰਮ ਦਾ ਬਾਪ, ਘੁੰਡ ਬਾਪ ਤੋਂ ਹੈ ਪਾਪ, ਵਡਾ ਘੁੰਡ ਕਢੇ ਆਪ,
ਰਹੇ ਸ਼ੋਖੀ ਬਣ ਠੰਨਕੇ।
ਗੁਰੂ ਸੰਗਤ ਸਰਬਗ, ਸਾਖੀ ਹਵਨ ਦੀ ਅਗ, ਅਗ ਕਰੇਗੀ ਅਲੱਗ,
ਲਾਵਾਂ ਲਈਆਂ ਪਰਵੰਨਕੇ।
ਸਾਦਾ ਰਖਣਾਂ ਲਬਾਸ, ਮਤ ਗੁਰਾਂ ਦੀ ਹੈ ਖਾਸ, ਗਹਿਣਾਂ ਨਾਮ ਗੁਣ ਰਾਸ,
ਸਤ ਰਖੋ ਸੰਗ ਲਾਇਕੇ।
ਗੁਰਮਤਿ ਸਭ ਸਾਦੀ, ਵਿਤ ਵਰਤ ਗਮੀਂ ਸ਼ਾਦੀ, ਰੰਗ ਮਾਣੀਏਂ ਅਜਾਦੀ,
ਸੀਸ ਗੁਰਾਂ ਨੂੰ ਨਿਵਾਇਕੇ।

ਦੋਹਰਾ—
ਓਮਣ ਆਖਿਆ ਮੰਗਣਾਂ, ਭੈਣੇ ਕਿਵੇਂ ਕਰੋ।
ਸਾਹ ਪਹੋਚਾ ਸੁਰ ਸਲਾਹ, ਮਿਥ ਦਿਨ ਕਿਵੇਂ ਸਰੋ।

ਉਤਰ—

ਸਮਾਂ ਡਿਠਾ ਅਜਮਾਇਆ, ਗੁਰਾਂ ਮੰਗਣਾਂ ਹਟਾਇਆ, ਵਿਚ ਬੇ-ਰਸੀ ਪੈ ਜਾਇਆ,
ਲੰਮੇਂ ਕਚੜੇ ਪਿਆਰ ਦੇ।
ਜੋਗ ਵਿਔਣ ਦੇ ਸੰਤਾਨ, ਜਦੋਂ ਜਾਪੇ ਲਈਏ ਜਾਨ, ਗੁਰਾਂ ਪਾਸ ਨਿਰਮਾਨ,
ਹੋ ਹਾਂ ਅਰਜ ਗੁਜਾਰਦੇ।
ਜਿਵੇਂ ਆਪਦੀ ਰਜਾ, ਹੋਵੇ ਦੇਣ ਸਮਝਾ, ਸਮੇਂ ਅਨੰਦਾਂ ਦੇ ਆ,
ਪੁੰਨੇ ਕਾਰਜ ਸਵਾਰ ਦੇ।
ਕਈ ਆਪ ਜਾਚ ਲੈਣ, ਕਈ ਫੇਰਿਆਂ ਤੇ ਬਹਿਣ, ਪਿਛੋਂ ਕੁੜਮ ਮਿਲ ਪੈਣ,
ਮੇਲੇ ਗੁਰੂ ਕਰਤਾਰ ਦੇ।
ਓਮਣ ਕਿਹਾ ਭੈਣ ਦਸ, ਕੀ ਤੁਸਾਂ ਦੇ ਹੈ ਵਸ, ਜੇੜੀ ਕਰਨ ਗੁਰੂ ਬਸ,
ਤੁਸੀਂ ਮੰਨੋ ਕਰੋ ਜਾਇਕੇ।
ਪੂਰੇ ਗੁਰੂ ਪ੍ਰਤਾਪ, ਲਥੇ ਸੋਗ ਸੰਤਾਪ, 'ਵਹਿਮੀ' ਮੰਨ ਗੁਰਾਂ ਬਾਪ,
ਸੁਖੀ ਸੀਸ ਨੂੰ ਨਿਵਾਇਕੇ।

ਦੋਹਰਾ—
ਸੁਣਿਆ ਅੰਧੇ ਰਾਹ ਜਿਉਂ, ਮੁਕਾ ਮਨ ਦਾ ਭਰਮ।
ਭੈਣ ਪਿਆਰੀ ਮੰਨ ਉਸ, ਧਾਰਨ ਕੀਤਾ ਧਰਮ।

# ਮੁਫਤ ਦੁਧ

ਦੁਧ ਭਾਰਤ ਵਿਚ ਸਭ ਤੋਂ ਉਤਮ ਖੁਰਾਕ ਗਿਣੀ ਗਈ ਹੈ, ਜਿਸ ਲਈ ਏਹ ਏਥੇ ਦੁਰ-ਲਭ ਵਸਤੂ ਬਣਦਾ ਜਾ ਰਿਹਾ ਹੈ। ਏਸ ਦੀ ਘਾਟ ਪੂਰੀ ਕਰਨ ਲਈ ਜਿਥੇ ਅਗੇ ਬਾਹਰੋਂ ਖੁਸ਼ਕ ਦੁਧ ਮੰਗਵਾਇਆ ਜਾਂਦਾ ਸੀ ਓਥੇ ਹੁਣ ਨਕਲੀ ਦੀ ਵੀ ਤਿਆਰੀ ਹੋ ਰਹੀ ਹੈ। ਨਕਲੀ ਦੁਧ ਮੂੰਗ ਫ਼ਲੀ ਤੋਂ ਵੀ ਤਿਆਰ ਹੋਵੇਗਾ ਤੇ ਘਾਸ ਪਤ ਅਥਵਾ ਦਰਖਤਾਂ ਤੋਂ ਵੀ ਲਏ ਜਾਣ ਦੀ ਇਕ ਸਕੀਮ ਮੈਂ ਪੜ੍ਹੀ ਸੀ। ਪਰ ਏਹ ਪਤਾ ਨਹੀਂ ਓਹ ਕੈਸੇ ਹੋਣਗੇ।

ਸਾਡੇ ਸਾਹਮਣੇ ਦੁਧ ਇਕ ਮਹਾਨ ਸਮਸਿਆ ਬਣ ਚੁਕਾ ਹੈ। ਜਿਉਂ ਜਿਉਂ ਏਸ ਸਮਸਿਆ ਨੂੰ ਕ੍ਰਿਤਮ ਰੂਪਾਂ ਨਾਲ ਟਾਲਣਾਂ ਚਹੁੰਦੇ ਹਾਂ ਏਹ ਹੋਰ ਮਹਾਨ ਹੁੰਦੀ ਜਾ ਰਹੀ ਹੈ। ਪਿੰਡਾਂ ਦੇ ਲੋਕ ਏਸ ਘਾਟ ਨੂੰ ਬਹੁਤ ਵੇਰ ਪੂਰਿਆਂ ਕਰ ਲੈਂਦੇ ਹਨ, ਪਰ ਮਸਾਂ। ਪਿੰਡਾਂ ਵਿਚ ਚਾਰਨ ਲਈ ਥਾਂ ਮਿਲ ਜਾਣ ਕਰਕੇ ਬਕਰੀਆਂ ਤੇ ਭੇਡਾਂ ਤੋਂ ਵੀ ਦੁਧ ਪ੍ਰਾਪਤ ਕੀਤਾ ਜਾਂਦਾ ਹੈ ਜੋ ਪੀਣ ਦੇ ਕੰਮ ਔਂਦਾ ਹੈ। ਡਾਚੀ ਦਾ ਦੁਧ ਵੀ ਪੀਤਾ ਜਾਂਦਾ ਹੈ। ਸੂਬਿਆਂ ਦੀਆਂ ਹਾਲਤਾਂ ਮੁਤਾਬਕ ਹੋਰ ਵੀ ਕਈ ਪ੍ਰਕਾਰ ਦੇ ਜਾਨਵਰਾਂ ਦਾ ਦੁਧ ਵਰਤਿਆ ਜਾਂਦਾ ਹੈ ਜਿਵੇ ਸ਼ਬਰੀਦਾ।

ਏਹਨਾਂ ਸਭਨਾਂ ਤੋਂ ਮਝ ਦਾ ਦੁਧ ਸਾਨੂੰ ਮਹਿੰਗਾ ਪੈਂਦਾ ਹੈ ਪਰ ਰਖਦੇ ਫੇਰ ਵੀ ਅਸੀਂ ਓਹੋ ਹਾਂ। ਮਹਾਂ ਪੁਰਸ਼ਾਂ ਨੇ ਸਮੇਂ ਦੀ ਭਿਆਨ-ਕਤਾ ਦਰਸਾਂਦਿਆਂ ਲਿਖਿਆ ਹੈ ਕਿ ਭਾਈ! ਰੂੜੀਆਂ ਦੀ ਸਤਿਆ ਵੀਨਿਕਲ ਜਾਵੇਗੀ। ਪਰ ਕਾਰਣ ਤੋਂ ਬਿਨਾਂ ਕਾਰਜ ਦੀ ਉਤਪਤੀ ਨਹੀਂ ਹੁੰਦੀ। ਪਹਿਲੋਂ ਕੋਈ ਕਾਰਨ ਬਣਦਾ ਹੈ ਫੇਰ ਓਹ ਕੰਮ ਦੇ ਰੂਪ ਵਿਚ ਪ੍ਰਤਖ ਹੁੰਦਾ ਹੈ। ਦੁਧ ਦੀ ਸਮਸਿਆ ਸਾਡੇ ਸਾਹਮਣੇ ਕਿਉਂ ਆਈ? ਏਸ ਲਈ ਕਿ ਏਸ ਦੇ ਕਾਰਨ ਤੇ ਅਸੀਂ ਕੰਟ-ਰੋਲ ਨਾਂ ਰਖ ਸਕੇ। ਦੁਧ ਦਾ ਦਾਰੋ ਮਦਾਰ ਸ੍ਹਾਨ ਉਤੇ ਹੈ। ਪਰ ਸਾਡੇ ਤਾਂ ਮਿਸਾਲ ਬਣੀ ਹੋਈ ਹੈ—

ਝੋਟਿਆਂ ਵਾਲੇ ਘਰੋਂ ਲਸੀਆਂ ਭਾਲਦਾ ਹੈਂ। ਅਸਲ ਵਿਚ ਦੁਧ ਝੋਟਿਆਂ ਤੋਂ ਹੀ ਪ੍ਰਾਪਤ ਹੋ ਸਕਦਾ ਹੈ। ਇਕ ਚੰਗੀ ਨਸਲ ਵਾਲਾ ਝੋਟਾ ਜਾਂ ਗੋਕਾ ਸਾਨ ਸਾਰੇ ਪਿੰਡ ਵਿਚ ਸੌ ਮਣ ਦੁਧ ਵਧਾ ਦਿੰਦਾ ਹੈ ਤੇ ਜਾਂ ਏਨਾਂ ਹੀ ਘਟਾ ਵੀ ਦਿੰਦਾ ਹੈ। ਏਹ ਇਕ ਸ੍ਹਾਨ ਦੀ ਕਰਾਮਾਤ ਹੈ! ਅਸੀ ਕਦੇ ਏਸ ਗਲ ਵਲ ਧਿਆਨ ਨਹੀਂ

---

(੧੮ ਸਫੇ ਦੀ ਬਾਕੀ)

ਤੇ ਮਾਰਨ ਵਿਚ ਬਹੁਤ ਗੁਣ ਹਨ। ਮੈਂ ਸ਼ਾਇਦ ਵਿਚਲਾ ਰਸਤਾ ਅਖਤਿਆਰ ਕਰ ਲਿਆ ਸੀ।

ਬੈਠਾ ਬੱਚਾ ਲਕ ਨੂੰ ਕਦੇ ਕਦੇ ਉਤਾਂਹ ਹੇਠਾਂ ਕਰ ਲੈਂਦਾ ਸੀ।

ਮੈਂ ਕਦੇ ਕਿਸੇ ਬਚੇ ਨੂੰ ਨਹੀਂ ਸੀ ਮਾਰਿਆ। ਮੇਰੇ ਰਜਿਸਟਰ ਵਿਚ—ਬੀਮਾਰ ਤੋਂ ਬਿਨਾ—ਕਿਤੇ ਗੈਰ ਹਾਜ਼ਰੀ ਨਹੀਂ ਸੀ। ਕਿਸੇ ਮਾਸਟਰ ਨੂੰ ਮੇਰੀ ਪੜ੍ਹਾਈ ਤੇ ਸ਼ਕੈਤ ਨਹੀਂ ਸੀ। ਹਾਂ! ਸ਼ਕ ਕੁਝ ਕੁਝ ਜ਼ਰੂਰ ਸੀ—ਬਚਿਆਂ ਦੇ ਪਹਿਲੋਂ ਛੁਟੀ ਹੋਣ ਕਰਕੇ। ਅਜ ਮੇਰੀ ਜਮਾਤ ਦਾ ਇਮਤਹਾਨ ਸੀ। ਨਤੀਜਾ ਏਨਾਂ ਅਛਾ ਨਿਕ-ਲਿਆ ਕਿ ਦੂਸਰੇ ਮਾਸਟਰ ਹੈਰਾਨ ਸਨ। ਮੇਰਾ ਪੜ੍ਹੌਣ ਦਾ ਵਕਤ ਪੂਰਾ ਹੋ ਗਿਆ ਸੀ। ਹੁਣ ਮੈਂ ਅਜ਼ਾਦ ਸਾਂ।

ਰਾਜਿੰਦਰ ਸਿੰਘ

ਦਿਤਾ ਕਿ ਸਾਡੇ ਪਸੂਆਂ ਦੇ ਦੁਧ ਘਟ ਜਾਣ ਦਾ ਅਸਲ ਕਾਰਨ ਕੀ ਹੈ।

ਸਿਰਫ ਇਕ ਪਿੰਡ ਪਿਛੇ ਇਕ ਸਾਨ੍ਹ ਦੀ ਕਮੀ ਤੋਂ ਬਿਨਾਂ ਅਸੀਂ ਦੁਧੋਂ ਤਿਹਾਏ ਮਰ ਰਹੇ ਹਾਂ ! ਭਾਰਤ ਦੇ ਪਿੰਡਾਂ ਦੀ ਸਤ ਲਖ ਗਿਣਤੀ ਹੈ । ਇਕ ਪਿੰਡ ਵਿਚ ੧੦੦ ਪਸੂ ਮਿਥ ਲਈਏ ਤਾਂ ਕੁਲ ਦੁਧ ਦੇਣ ਵਾਲੇ ਪਸੂ ਭਾਰਤ ਵਿਚ ਸਤ ਕਰੋੜ ਹੋਣੇ ਚਾਹੀਦੇ ਹਨ। ਤੇ ਸਾਨ੍ਹ ਸਤ ਲਖ । ਇਕ ਸਾਨ੍ਹ ਤੋਂ ਔਸਤ ਸੌ ਗਾਂ ਸਵਰੀ ਤੇ ਸੌ ਚੰਗੀਆਂ ਗਾਈਆਂ ਦਾ ਦੁਧ ਇਕ ਪਿੰਡ ਤੋਂ ਮੁਕ ਨਹੀਂ ਸਕਦਾ। ਪਰ ਏਸ ਪਾਸੇ ਨਾਂ ਤਾਂ ਲੋਕਾਂ ਹੀ ਧਿਆਨ ਦਿਤਾ ਹੈ ਤੇ ਨਾਂ ਪੂਰੀਤਰਾਂ ਸਾਡੀ ਸਰਕਾਰ ਨੇ ਹੀ ਕੁਝ ਕੀਤਾ ਹੈ।

ਅਸੀਂ ਗਾਂ ਦੇ ਮੁਕਾਬਲੇ ਵਿਚ ਬਹੁਤਜ਼ਿਆਦਾ ਕੀਮਤ ਖਰਚ ਕੇ ਵੀ ਮਝਾਂ ਖਰੀਦਦੇ ਹਾਂ। ਜਿਸ ਤੋਂ ਸਾਨੂੰ ਦੋ ਫੈਦੇ ਜਾਪਦੇ ਹਨ। ਇਕ ਦੁਧ ਤੇ ਦੂਸਰਾ ਘਿਓ। ਪਰ ਜੇ ਧਿਆਨ ਨਾਲ ਵੇਖਿਆ ਜਾਵੇ ਤਾਂ ਮਝ ਦਾ ਦੁਧ ਘਿਓ ਕੀਮਤ ਨਾਲ ਸਾਂਵੀ ਵਟੀ ਤੁਲ ਜਾਂਦਾ ਹੈ। ਤੇ ਮਝ ਦਾ ਰੁਪੈਆ ਸਿਰ ਹੀ ਬਣਿਆ ਰਹਿੰਦਾ ਹੈ। ਪਰ ਗਾਂ ਵਿਚ ਏਹ ਔਗਣ ਨਹੀਂ। ਚੰਗੀ ਗਾਂ ਘਟੀਆ ਖੁਰਾਕ ਤੇ ਵੀ ਕਾਫ਼ੀ ਦੁਧ ਦੇਈ ਜਾਂਦੀ ਹੈ। ਪਰ ਅਸੀਂ ਉਸਦੇ ਪਤੀ ਵਲ ਉਕਾ ਹੀ ਧਿਆਨ ਨਹੀਂ ਦੇਂਦੇ। ਪਿੰਡ ਦਾ ਇਕ ਆਦਮੀ ਆਪਣੀ ਕੱਲੀ ਗਾਂ ਵਾਸਤੇ ਸਾਹਨ ਰਖ ਵੀ ਨਹੀਂ ਸਕਦਾ। ਪਰ ਸਾਰੇ ਪਿੰਡ ਨੂੰ ਏਨੀ ਸੂਝ ਨਹੀਂ ਹੁੰਦੀ ਕਿ ਦੁਧ ਦਾ ਸਾਰਾ ਦਾਰੋਮਦਾਰ ਹੀ ਸਾਨ੍ਹ ਤੇ ਹੈ ।

ਆਮ ਲੋਕਾਂ ਦੀ ਨਿਗਾਹ ਅਜੇ ਤਿੰਨ ਸਾਲ ਪਰੇ ਦਾ ਸੋਚਣਾਂ ਨਹੀਂ ਸਿਖੀ। ਓਹ ਅਜ ਨੂੰ ਹੀ ਵੇਖਦੀ ਹੈ। ਚੰਗੀ ਗਾਂ ਜੇਹੜੀ ਸਾਡੇ ਕੋਲ ਹੁੰਦੀ ਹੈ ਉਸ ਦੇ ਦੁਧ ਤੇ ਤਾਂ ਸਾਨ ਦਾ ਚੰਗਾ ਮੰਦਾ ਅਸਰ ਕੋਈ ਨਹੀਂ ਪੈਂਦਾ, ਪਰ ਅਗੋਂ ਬਣਨ ਵਾਲੀ ਨਸਲ ਪੂਰੀ ਦੀ ਪੂਰੀ ਤਬਾਹ ਹੋ ਜਾਂਦੀ ਹੈ। ਭਾਗਾਂ ਨਾਲ ਹੀ ਹੈ ਜੇ ਕਿਸੇ ਗਾਂ ਦੇ ਬੱਚੇ ਉਸ ਦੇ ਆਪਣੇ ਤੇ ਚਲੇ ਜਾਣ ਤਾਂ ।

ਕਈ ਵਾਰ ਅਸੀਂ ਉਸ ਗਾਂ ਦੀ ਤਲਾਸ਼ ਵਿਚ ਕਾਫ਼ੀ ਮਿਹਨਤ ਤੇ ਧਨ ਖਰਚਦੇ ਹਾਂ ਜਿਸ ਦੇ ਬਚੇ ਉਸਦੇ ਆਪਣੇ ਉਤੇ ਜਾਣ। ਪਰ ਅਸੀਂ ਏਹ ਨਹੀਂ ਸੋਚਦੇ ਕਿ ਜੇ ਚੰਗਾ ਸਾਨ ਰਖਿਆ ਹੋਵੇ ਤਾਂ ਬੱਚੇ ਮਾਂ ਤੇ ਜਾਣਗੇ ਜਾਂ ਪਿਉ ਤੇ। ਪਿਓ ਤੇਜਾਣਗੇ ਤਾਂ ਨਸਲਉਹਨਾਂ ਦੀ ਮਾਂ ਨਾਲੋਂ ਵੀ ਚੰਗੀ ਬਣ ਜਾਵੇਗੀ। ਕਿਉਂਕਿ ਸਾਹਨ ਜੋ ਸਾਡਾ ਸੌ ਵਿਚੋਂ ਇਕ ਚੁਣਵਾ ਹੋਵੇਗਾ। ਤੇ ਜੇ ਕੁਝ ਨਰਮ ਰਹੀ ਤਾਂ ਮਾਂ ਤੇ ਚਲੀ ਜਾਵੇਗੀ। ਬਿੱਲੀ ਤੇ ਤਾਂ ਜਾਣੋ ਹੀ ਰਹੀ।

ਜੇ ਤੁਸੀਂ ਦੁਧ ਪੀਣਾਂ ਚਹੁੰਦੇ ਹੋ ਤਾਂ ਸ੍ਹਾਨ ਦੀ ਅਹਿਮੀਅਤ ਨੂੰ ਸਮਝੋ। ਸ੍ਹਾਨ ਤੋਂ ਹੀ ਸਾਡੀਆਂ ਅਗਲੀਆਂ ਨਸਲਾਂ ਬਣਦੀਆਂ ਤੇ ਵਧਦੀਆਂ ਹਨ । ਕਈ ਵਾਰ ਗਾਂ ਚੰਗੀ ਨਾਂ ਹੋਣ ਤੇ ਵੀ ਸ੍ਹਾਨ ਕਿਸੇ ਇਕ ਬਚੇ ਨੂੰ ਆਪਣੇ ਉਤੇ ਲੈ ਜਾਂਦਾ ਹੈ ਤੇ ਉਸਨੂੰ ਅਗੋਂ ਪਾਲਕੇ ਦਸਾਂ ਸਾਲਾਂ ਵਿਚ ਤੁਸੀਂ ਵਗ ਚੰਗੀਆਂ ਗਾਈਆਂ ਦਾ ਬਣਾ ਸਕਦੇ ਹੋ । ਪਰ ਮਾੜਾ ਸ੍ਹਾਨ ਰਖਕੇ ਬਣੀਆਂ ਚੰਗੀਆਂ ਗਾਈਆਂ ਦਾ ਵਗ ਗੁਆ ਵੀ ਸਕਦੇ ਹੋ।

ਹੁਣ ਮੈਂ ਤੁਹਾਨੂੰ ਮੁਫ਼ਤ ਦੁਧ ਵਲ ਲੈ ਚਲਦਾ ਹਾਂ। ਅਸੀਂ ਮੁਢ ਤੋਂ ਹੀ ਆਪਣੇ ਘਰ ਦੋ ਚਾਰ ਗਾਈਆਂ ਰਖਣ ਦੇ ਆਦੀ ਹਾਂ। ਅਜ ਵੀ ਸਾਡੇ ਘਰ ਗਾਈਆਂ ਹਨ ਜਿੰਨਾਂ ਨੂੰ ਅਸੀਂ ਕਾਫ਼ੀ ਕੀਮਤ ਤੇ ਵੀ ਵੇਚਣਾਂ ਪਸੰਦ ਨਹੀਂ ਕਰਦੇ। ਏਹਨਾਂ ਗਾਈਆਂ ਦੀ ਮਾਂ ਅਸੀਂ ਢਾਈ ਸੌ ਰੁਪੈ ਤੋਂ ਖ੍ਰੀਦੀ ਸੀ ਜਿਸ ਪਿਛੇ ਇਕ ਸੋਹਣਾ ਵਛਾ ਵੀ ਹੈ ਸੀ। ਉਸ ਹੇਠਾਂ ੧੪ ਸੇਰ ਪਕਾ ਦੁਧ ਸੀ। ਤੇ ਏਹਨਾਂ ਗਾਈਆਂ ਤੋਂ ਅਸੀਂ ੧੦ ੧੦ ਸੇਰ ਦੁਧ ਪ੍ਰਾਪਤ ਕਰਦੇ ਹਾਂ ਰੋਜ਼ਾਨਾਂ। ਖੁਰਾਕ ਏਹ ਹੈ— ਤੂੜੀ ਵਿਚ ਮਿਲਿਆ ਹਰਾ ਤੇ ਤਿੰਨ ਸੇਰ ਸਸਤੇ ਤੋਂ ਸਸਤਾ ਦਾਣਾਂ। ਜਿਵੇਂ

ਖਾਧੇ ਛੋਲੇ ਗੁਆਰਾ ਜਾਂ ਮੋਠ । ਖਾਧੇ ਛੋਲੇ ਭਿਜਿਆ ਗੁਆਰਾ ਤੇ ਨਰਮ ਮੋਠ ਬਜ਼ਾਰ ਵਿਚ ੭-੮ ਰੁਪੈ ਮਣ ਤੋਂ ਵਧ ਭਾ ਦੇ ਕਦੇ ਵੀ ਨਹੀਂ ਹੁੰਦੇ। ਏਹਨਾਂ ਗਾਈਆਂ ਦਾ ਜੇ ਬਜਾਰ ਖਰਚ ਬਣਾਈਏ ਤਾਂ ਨੌ ਆਨੇ ਦਾ ਦਾਣਾਂ ੩ ਸੇਰ, ਚਾਰ ਆਨੇ ਦਾ ਹਰਾ ਦਸ ਸੇਰ ਤੇ ੪ ਆਨੇ ਦੀ ਤੂੜੀ। ਜੇ ਹੋਰ ਛੋਟਾ ਖਰਚ ਗਿਣੋਂ ਤਾਂ ਗਾਂ ਦੇ ਗੋਹੇ ਦੀ ਆਮਦਨ ਵੀ ਹੈ। ਕੁਲ ਖਰਚ ੧੭ ਆਨੇ ਬੈਠਾ। ਤੇ ਦੁਧ ੧੦ ਸੇਰ ਹੋਇਆ ਜੋ ੬ ਆਨੇ ਸੇਰ ਦੇ ਭਾ ਨੂੰ ਪੌਣੇ ਚਾਰ ਰੁਪਏ ਦਾ ਬੈਠਾ। ਜੇ ਪੰਜ ਸੇਰ ਦੁਧ ਵੇਚ ਵੀ ਲਿਆ ਜਾਵੇ ਤਾਂ ਪੰਜ ਸੇਰ ਦੁਧ ਆਪਨੂੰ ਮੁਫ਼ਤ ਰਿਹਾ ਤੇ ਵਿਕੇ ਪੰਜ ਸੇਰ ਦੀ ਵਾਧੂ ਆਮਦਨੀ ਵਿਚੋਂ ਤੁਹਾਡਾ ਘਿਉ ਦਾ ਡੰਗ ਲੰਘ ਸਕਦਾ ਹੈ। ਜਿਸਨੂੰ ਵੰਡਰ ਹੋਣ ਤੇ ਗਾਂ ਦੇ ਖਾਤੇ ਵਿਚ ਜਮਾਂ ਕਰ ਸਕਦੇ ਹੋ! ਸਬਬ ਨਾਲ ਜੇ ਤੁਹਾਡੀ ਗਾਂ ਨੇ ਵਛੇ ਨੂੰ ਜਨਮ ਦਿਤਾ ਹੈ ਤਾਂ ਦੁਧ ਤੁਹਾਨੂੰ ਹੋਰ ਵੀ ਸਸਤਾ ਪਵੇਗਾ।

ਜੇ ਤੁਸੀਂ ਪਿੰਡ ਵਿਚ ਵਸਦੇ ਹੋ ਤਾਂ ਦੁਧ ਤੁਹਾਨੂੰ ਸ਼ਹਿਰ ਨਾਲੋਂ ਕਾਫੀ ਸਸਤਾ ਪੈ ਸਕਦਾ ਹੈ। ਤੇ ਪਿੰਡਾਂ ਵਿਚ ਵੀ ਅਜ ਦੁਧ ਵੇਚਣ ਦਾ ਰਿਵਾਜ ਬਣ ਰਿਹਾ ਹੈ। ਏਹ ਹੈ ਮੁਫ਼ਤ ਦੁਧ ਜਿਸ ਨੂੰ ਤੁਸੀ ਆਪਣੇ ਘਰ ਗਾਂ ਰਖਕੇ ਹੀ ਪ੍ਰਾਪਤ ਕਰ ਸਕਦੇ ਹੋ!

ਪਰ ਏਸ ਦੇ ਮੁਕਾਬਲੇ ਵਿਚ ਮਝ ਦਾ ਦੁਧ ਦੂਣੇ ਤੋਂ ਵੀ ਮਹਿੰਗਾ ਪੈਂਦਾ ਹੈ। ਤੇ ਵੰਡਰ ਦੀ ਸੰਭਾਈ ਤਾਂ ਲੱਕ ਤੋੜ ਦਿੰਦੀ ਹੈ। ਪੰਜਾਬੀ ਦੀ ਕਹਾਵਤ ਹੈ—

ਤਕੜਾ ਜਟ ਮਹਿੰਨੂੰ ਖਾ ਜਾਂਦਾ ਹੈ ਤੇ—ਮਾੜੇ ਜਟ ਨੂੰ ਮਹਿੰ ਖਾ ਜਾਂਦੀ ਹੈ।

ਕਿਤਨੀ ਸਚਾਈ ਹੈ ਏਸ ਮੁਹਾਵਰੇ ਵਿਚ। ਗਾਂ ਦੇ ਵਛਰੂ ਜਿਥੇ ਸੁਕੇ ਪਤਰਾਂ ਤੇ ਪਲ ਜਾਂਦੇ ਹਨ ਓਥੇ ਮਹਿਦੇ ਕਟਰੂ ਬਾਬਤ ਮੇਰੇ ਮਾਮਾਂ ਜੀ ਕਹਿੰਦੇ ਹੁੰਦੇ ਸਨ—

ਕੱਟੀ ਜੱਟ ਨੂੰ ਚੱਟੀ।

ਮਜ਼ਮੂਨ ਨੂੰ ਹੋਰ ਨਾ ਵਧੌਂਦਾ ਹੋਇਆ ਬਾਕੀ ਵਿਚਾਰ ਮੈ ਤੁਹਾਡੇ ਤੇ ਹੀ ਛਡਦਾ ਹਾਂ।

ਰਾਜਿੰਦਰ ਸਿੰਘ

# ਭਾਰਤ ਲਈ ਸੁਰੰਗਾਂ ਕਰਨ ਵਾਲੇ ਜਲ-ਜਹਾਜ਼

ਬ੍ਰਤਾਨੀਆਂ ਵਿਚ ਬਣੇ, ਭਾਰਤੀ ਜਲ ਸੈਨਾ ਦੇ ਚਾਰ ਸੁਰੰਗਾਂ ਸਾਫ ਕਰੂ ਜਹਾਜ਼, ਛੇਤੀ ਹੀ ਬੰਬਈ ਪੁਜ ਰਹੇ ਹਨ। ਇਨਾਂ ਦੇ ਨਾਮ ਕਾਰਵਾਰ, ਕੈਨਾਨੋਰ, ਕੁਡਾਲੋਰ, ਅਤੇ ਕਾਕੀ ਨਾੜਾ, ਰਖੇ ਗਏ ਹਨ।

ਕਾਰਵਾਰ ਦੇ ਕਮਾਂਡਰ ਜੇ ਚੈਟਰਜੀ ਦਾ ਕਹਿਣਾ ਹੈ ਕਿ ਇਹ ਜਹਾਜ਼ ਅਤਿ ਚੰਗੇ ਅਤੇ ਸਹਿਲ ਚਲੂ ਹਨ। ੨,੫੦੦ ਹੌਰਸਪੌਵਰ ਤੇ ੧੬ ਨੌਟ ਦੀ ਰਫਤਾਰ ਨਾਲ ਚਲਦੇ ਹਨ। ਇਹਨਾਂ ਦੇ ਇੰਜਨ ਪਹਿਲੀ ਵੇਰ ਭਾਰਤੀ ਜਹਾਜ਼ਾਂ ਤੇ ਲਗੇ ਹਨ, ਜੋ ਬਹੁਤ ਥੋੜੀ ਥਾਂ ਘੇਰਦੇ ਹਨ ਅਤੇ ਆਮ ਇਜਨਾਂ ਤੋਂ ਹਲਕੇ ਹਨ।

ਇਹਨਾਂ ਦੇ ਚਲਾਣ ਲਈ ਕੇਵਲ ਕੰਟਰੋਲ ਕੇਬਿਨ ਦਾ ਇਕ ਆਦਮੀ ਹੀ ਕਾਫ਼ੀ ਹੈ।

# ਬਹੁ ਰੰਗੀ ਨਾਨਕ

[ਸ੍ਰ. ਮਿਹਰਬਾਨ ਸਿੰਘ ਜੀ ਨੈਰੋਬੀ ਅਫਰੀਕਾ

ਅਬਿਚਲ ਜਿਸ–ਹਰਿ–ਜੀਉ–ਮੰਦਰ ਦੀ, ਗੁਰ ਨਾਨਕ ਨੀਵ ਰਖਾਈ ਹੈ।
ਅਰ ਮੰਜਲ ਇਦੀ ਅਲੌਕਿਕ ਹੈ, ਇਹਦੀ ਜੜਤਾ ਅਧਭੁਤ ਤਾਈ ਹੈ।
ਓਹਦਾ ਇਕ ੨ ਕਲਸ ਕੋਈ ਕ੍ਰਿਸਮਾਂ ਹੈ, ਓਹਦੀ ਆਭਾ ਹੁਸਨ ਅੰਗੜਾਈ ਹੈ।
ਓਹਦਾ ਨਾਮ ਖਾਲਸਾ ਕੁਰਸ਼ਾਂ ਤੇ, ਅਰਸ਼ਾਂ ਦੀ ਇਧੀ ਨੁਮਾਈ ਹੈ।
ਇਹਦੀ ਜੋਤ ਜਗਤ ਜੋ ਰਚਨੀ ਸੀ, ਗੁਰ ਨਾਨਕ ਖੁਦ ਫੁਰਮਾਈ ਹੈ।
ਤੇ ਆਪੇ ਦਸਮੇ ਜਾਮੇ ਵਿਚ, ਏਸੇ ਤੇ ਮੋਹਰ ਲਗਾਈ ਹੈ।
ਇਹਦੇ ਥੰਮ ਚੁਰਾਸੀ ਹੋਵਨਗੇ, ਸਤਿ ਦੁਆਪਰ ਤ੍ਰੇਤਾ ਆਈ ਹੈ।
ਬਣ ਚੌਦਾਂ ਸਤਿਗੁਰ ਰਾਇ ਪ੍ਰਭੂ, ਦਸ ਸਾਤੇ ਭਗਤ ਪ੍ਰਗਟਾਈ ਹੈ।
ਜਿਸ ਖੋਜ ਕਰੀ ਉਸ ਵੇਖੀ ਹੈ, ਉਨ ਲਭੀ ਇਹੋ ਸਚਾਈ ਹੈ।
ਸਾਖੀ ਜੋ ਭਾਈ ਬਾਲੇ ਦੀ, ਉਥੇ ਵਡੀ ਕਥਾ ਇਹ ਆਈ ਹੈ।
ਗੋਸ਼ਟ ਜੋ ਅਜਿਤੇ ਰੰਧਾਵੇ ਦੀ, ਗੁਰ ਨਾਨਕ ਆਪ ਅਲਾਈ ਹੈ।
ਫਿਰ ਸੌ ਸਾਖੀ ਵਿਚ ਦਸਮ ਗੁਰੂ, ਈਹੋ ਹੀ ਗਲ ਦੋਹਰਾਈ ਹੈ।
ਉਥੇ ਐਨ ਸਪਸ਼ਟ ਇਹ ਲਿਖਿਆ ਹੈ, ੧੪ ਗੁਰ ਬਾਤ ਬਤਾਈ ਹੈ।
ਫਿਰ ਐਨ ਈਹੋ ਹੀ ਵਾਪਰਿਆ, ਸ਼ੰਕੇ ਦੀ ਰਿਜਮ ਨ ਕਾਈ ਹੈ।
ਦਸੋ ਕਉਣ ਕਿਵੇਂ ਸਮਝਾਵੇ ਫਿਰ, ਉਲਟਾ ਜੋ ਲਾਵੇ ਜੋਰ ਕੋਈ।
ਉਥੇ ਪੂਰਾ ਸਤਿਗੁਰ ਦਸਿਆ ਹੈ, ਫਿਰ ਕਿਵੇਂ ਕਹੇ ਕੋਈ ਹੋਰ ਕੋਈ।

ਉਦੀ ਜੋਤ ਉਹਾ ਜੁਗਤ ਇਕੋ ਸੀ, ਸਹਿ ਕਾਇਆ ਫੇਰ ਪਲਟੀ ਸੀ।
ਉਹਦੇ ਛਤ੍ਰ ਨਿਰੰਜਨੀ ਝੁਲਦਾ ਸੀ, ਮਲ ਤਖਤ ਬੈਠਾ ਗੁਰ ਹਟੀ ਸੀ।
ਓਥੇ ਗੁਰ ਫੁਰਮਾਨ ਵਰਤੀਂਦਾ ਸੀ ਸਿਲ ਜੋਗ ਅਲੂਣੀ ਚਟੀ ਸੀ।
ਉਥੇ ਲੰਗਰ ਦੌਲਤ ਵੰਡਦੇ ਸਨ, ਨ ਤੋਟ ਆਈ ਉਸ ਖੱਟੀ ਸੀ।
ਖਰਚੀਂ ਦੀ ਦਾਤ ਖਸੰਮ ਦੀ ਸੀ, ਆਪ ਖਹਿੰਦੀ ਖੈਰ ਦਬੱਟੀ ਸੀ।
ਤੇ ਹੁੰਦੀ ਸਿਫਤ ਖਸੰਮ ਦੀ ਸੀ, ਨੂਰ ਅਰਸੋਂ ਕੁਰਸੋਂ ਝੱਟੀ ਸੀ।
ਉਸ ਡਿਠੇ ਸਚੇ ਸਤਿਗੁਰ ਦੇ, ਮਲ ਜਨਮ ਜਨਮ ਦੀ ਕਟੀ ਸੀ।
ਗੁਰ ਦੁਆਦਸ ਜੋਤ ਨਿਰੰਜਨੀ ਸੀ, ਗੋਬਿੰਦ ਤੋਂ 'ਰਾਮ' ਘਸਵਟੀ ਸੀ।
ਗੁਰ ਰਾਮ ਸਿੰਘ ਗੁਰ ਗੋਬਿੰਦ ਸਿੰਘ, ਗੁਰ ਨਾਨਕ ਜੋਤ ਉਵੱਟੀ ਸੀ।
ਜਿਨਾਂ ਜਾਤਾ ਪਾਰ ਉਤਰ ਗਏ ਸਨ, ਓਹਨਾਂ ਭੁਗਤ ਮੁਕਤ ਠੱਟ' ਠੱਟੀ ਸੀ।
ਓਹਨਾਂ ਊਹੋ ਨਜਰੀ ਆਇਆ ਸੀ, ਕਾਇਆਂ ਸੀ ਭਾਵੇਂ ਹੋਰ ਕੋਈ।
ਓਹ ਆਪ ਮੁਹਾਰੇ ਕਹਿ ਉਠੇ, ਨ ਹੋਰ ਕੋਈ ਨ ਹੋਰ ਕੋਈ।

ਐਵੇਂ ਨਹੀਂ ਉਸਦੇ ਦਰ ਉਤੇ, ਮਰ ਜੀਉੜੇ ਡਿੱਗ ਡਿੱਗ ਪੈਂਦੇ ਸਨ।
ਐਵੇ ਨਹੀਂ ਆਸ਼ਕ ਰਬਦੇ ਜੋ, ਓਹਦੇ ਘੱਤ ਵਹੀਰਾਂ ਆਉਂਦੇ ਸਨ।
ਫਿਰ ਗਉਂਦੇ ਸਨ ਧੁਨ ਲਉਂਦੇ ਸਨ, ਸਚ ਜੋਗ ਜੁਗਤ ਨੂੰ ਪਉਂਦੇ ਸਨ।
ਬਸ ਤੋੜ ਫੋੜ ਮੋਹ ਝੂਠੇ ਨੂੰ, ਇਹਦੇ ਦਰ ਤੇ ਧੂਆਂ ਰਮੌਂਦੇ ਸਨ।
ਉਹਨਾਂ ਦਿਸਦਾ ਸੀ ਸਿਰ ਕਟ ਜਾਣਾ, ਉਨਹਾਂ ਦਿਸਦਾ ਸੀ ਦੇਹ ਮਿਟ ਜਾਣਾ।
ਭਾਵੇ ਦਿਸਦਾ ਸੀ ਬਿਲਿਆਂ ਚੱਟ ਜਾਣਾਂ, ਉਹਨਾਂ ਭਾਇਆਸੀਪਰ ਡਟ ਜਾਣਾ।
ਤੇ ਇਸ਼ਕ ਮਾਹੀ ਦਾ ਖਟ ਜਾਣਾ, ਇਕ ਨਾਮ ਉਸੇ ਦਾ ਰੱਟ ਜਾਣਾ।
ਓਸੇ ਖੇਲ ਗੁਰੂ ਦੇ ਖੇਲਣ ਨੂੰ, ਸਿਰ ਖਫਨੀ ਖੁਦੀ ਉਲੱਟ ਜਾਣਾ।
ਤਾਹੀਏਂ ਉਮਡੇ ਧਾਈਆਂ ਕਰ ਕਰਕੇ, ਸਲ ਸੀਨੇ ਅੰਦਰ ਜਰ ਜਰਕੇ।
ਦਿਲ ਸਿਦਕ ਸਿਖ ਨੂੰ ਧਰ ਧਰਕੇ, ਮਰ ਜੀਕੇ ਜੀਕੇ ਮਰ ਮਰਕੇ।
ਕੋਈ ਮਾਰੂ ਨਦੀਆਂ ਤਰ ਤਰਕੇ, ਕਈ ਫਟ ਕਲੇਜੇ ਭਰ ਭਰਕੇ,।
ਘਰ ਕਈ ਬਹਾਨੇ ਕਰ ਕਰਕੇ, ਮਨ ਤਕ ਕਰਕੇ ਤੇ ਧਨ ਕਰਕੇ।
ਸਿਰ ਤਲੀਆਂ ਉਪਰ ਧਰ ਧਰਕੇ, ਮੌਤ ਲਾੜੀ ਤਾਈ ਬਰ ਬਰਕੇ।
ਓਹ ਹੱਸ ੨ ਸੂਲੀ ਚੜ ਗਏ ਸਨ, ਜਾ ਘਰਦੇ ਸੀ ਕੇ ਲੜ ਗਏ ਸਨ।
ਤੇ ਕਾਲਖ ਓਹਦੇ ਮੜ ਗਏ ਸਨ, ਆਪ ਦੁਹੀ ਜਹਾਨੀ ਤਰ ਗਏ ਸਨ।
ਓਹਨਾ ਲਭਿਆ ਮਾਹੀ ਮਤਵਾਲੇ ਨੂੰ, ਗੁਰ ਦੁਆਦਸ ਚੀਨੀ ਵਾਲੇ ਨੂੰ।
ਓਹਨਾ ਛੁਟ ਗਏ ਝਗੜ ਝੰਬੇਲੇ ਸਭ, ਬਸ ਤੁਰ ਪਏ ਇਕੋ ਓਰ ਸੋਈ।
ਓਹਨਾ ਨਾਨਕ ਨਜ਼ਰੀ ਆਇਆ ਸੀ, ਤੇ ਦਿਸਿਆ ਸੀ ਨ ਹੋਰ ਕੋਈ।

ਉਸ ਧਰ ਕੀ ਕਾਰ ਚਲਾਵਣ ਨੂੰ, ਅਦਭੁਤ ਜਹੀ ਭੇਟ ਚਲਾਵਣ ਨੂੰ।
ਓਹ ਆਪਣਾ ਹਿਸਾ ਪਾਵਣ ਨੂੰ, ਜਰਵਾਣੀ ਜੜ ਪੁਟਵਾਵਣ ਨੂੰ।
ਓਹ ਸੂਲੀ ਸਬਦ ਦ੍ਰਿੜਾਵਣ ਨੂੰ, ਦੀਨਾ ਦੀ ਲਾਜ ਬਚਾਵਣ ਨੂੰ।
ਸਿਖੀ ਦੀ ਆਨ ਬਚਾਵਣ ਨੂੰ, ਇਹਦੀ ਡੁਬਦੀ ਨਾਵ ਤਰਾਵਣ ਨੂੰ।
ਛੁਰੀ ਚਲਦੀ ਗਲੋਂ ਹਟਾਵਣ ਨੂੰ, ਗਊ ਗਰੀਬ ਦੀ ਜਾਨ ਬਚਾਵਣ ਨੂੰ।
ਧੁਰੋਂ ਮਰ ਗਏ ਫੇਰ ਜੀਵਾਵਨ ਨੂੰ, ਗਿਦੜਾਂ ਤੋਂ ਸ਼ੇਰ ਬਨਾਵਣ ਨੂੰ।
ਇਕ ਧਰਮ ਧੁਜਾ ਫਹਿਰਾਵਨ ਨੂੰ, ਕੋਈ ਧਰਮ ਦਾ ਰਾਜ ਚਲਾਵਣ ਨੂੰ।
ਕਲਿਜੁਗ ਵਿਚ ਸਤਿ ਵ੍ਰਤਾਵਨ ਨੂੰ, ਜਾਗਤ ਫਿਰ ਜੋਤ ਜਗਾਵਨ ਨੂੰ।
ਓਸ ਨਾਮ ਦਾ ਬਾਟਾ ਫੜਿਆ ਸੀ, ਫਿਰ ਸੰਤ ਖਾਲਸਾ ਖੜਿਆ ਸੀ।
ਓਹਦੇ ਨਾਮ ਹਿਰਦੇ ਵਿਚ ਜੜਿਆ ਸੀ, ਜੋ ਨ ਅੜਿਆ ਫਿਰ ਨ ਖੜਿਆ ਸੀ।
ਜੋ ਖਾਲਿਸ ਹੋਇ ਨਿਬੜਿਆ ਸੀ, ਓਹਦਾ ਰੰਗ ਮਜੀਠ ਉਘੜਿਆ ਸੀ।
ਓਹਦਾ ਜੋਸ਼ ਵੇਗ ਸੀ ਕਟਕਾਂ ਦਾ, ਓਹਦਾ ਨੂਰ ਜਲੋ ਫਿਰ ਮਟਕਾਂਦਾ।
ਕੋਈ ਗੌਹਰ ਗੰਭੀਰ ਲਟਕਾਂ ਦਾ, ਓਹਦਾ ਮੋਲ ਮਹਿੰਗ ਕੋਈ ਪੱਟਕਾਂਦਾ।
ਡਰ ਧਰਮ ਭਉ ਉਹਦਾ ਦੂਰ ਹੋਇਆ, ਪਹੁ ਫੁਟ ਦੀ ਦੇਖੀ ਭੋਰ ਕੋਈ।
ਹੋਇ ਅਮ੍ਰ ਅਟਲ ਛੁਹ ਚਰਨ ਗੁਰੂ, ਜੋ ਆਪ ਪ੍ਰਤਖ ਨ ਹੋਰ ਕੋਈ।

ਉਸ ਕਉਤਕ ਕਈ ਰਚਾਏ ਸਨ, ਉਸ ਲੌਕਿਕ ਭੇਸ ਵਟਾਏ ਸਨ।
ਕਿਤਲੇ ਸੂਫੀ ਕਿਤਲੇ ਜਾਹਿਦ ਸੀ, ਕਿਤੇ ਕਰਦਾ ਫਿਰਦਾ ਵਾਹਿਦ ਸੀ।
ਕੋਈ ਗੀਤ ਅਗੰਮੀ ਗਾਂਦਾ ਸੀ, ਢੋਲਕ ਦੀ ਘੂਕਰ ਪਾਂਦਾ ਸੀ।
ਸੱਦ ਸਿਦਕ ਮਾਹੀ ਦੀ ਲਾਂਦਾ ਸੀ, ਸੁਤਿਆਂ ਨੂੰ ਝੂਣ ਜਗਾਂਦਾ ਸੀ।
ਅੰਮ੍ਰਿਤ ਦੇ ਗਫੇ ਵੰਡਦਾ ਸੀ, ਧੁਰ ਨਾਲੋਂ ਟੁਟਿਆ ਗੰਢਦਾ ਸੀ।
ਓਹ ਘਰ ਵਿਚ ਘਰ ਵਖਾਂਦਾ ਸੀ, ਵਿਚ ਜੀਵਨ ਜੋਤ ਜਗਾਂਦਾ ਸੀ।
ਤੇ ਖਿਨ ਵਿਚ ਪਾਰ ਲਘਾਂਦਾ ਸੀ, ਦਰਗਾਹ–ਬਸੀਠ ਅਖਵਾਂਦਾ ਸੀ।
ਜਿਵੇਂ ਦਸਮ ਗੁਰ ਫੁਰਮਾਇਆ ਸੀ, ਓਹ ਮੁੜਕੇ ਆਪੇ ਆਇਆ ਸੀ,
ਜਾਮੇ ਦਾ ਨਾਮ ਵਟਾਇਆ ਸੀ, ਦੂਆ ਦਸਮੇਸ ਅਖਵਾਇਆ ਸੀ।
ਪੂਰਾ ਇਕਰਾਰ ਨਿਭਾਇਆ ਸੀ, ਹਰਜੂ ਹਰਿ ਮੰਦਰ ਆਇਆ ਸੀ।
ਪਰ ਭੇਟ ਭੇਟੀਆ ਪਾਇਆ ਸੀ, ਜਿਨਾ ਪ੍ਰੀਤ ਦੀ ਪਾ ਲਈ ਡੋਰ ਕੋਈ।
ਓਹਨਾਂ ਸਭ ਕੁਝ ਓਹਨੂੰ ਸੌਂਪ ਦਿਤਾ, ਸਭ ਚੁਕੀ ਮੁਹਤਾਜੀ ਹੋਰ ਕੋਈ।

# ਸਤਿਜੁਗ

## ਸਾਡੇ ਆਪਣੇ ਲਈ ਐਲਾਨ

ਸਮਾਂਚਾਰ ਪਤ੍ਰਾਂ ਦੀ ਰਜਿਸਟਰੀ ਬਾਬਤ ਸੰਨ ੧੯੫੬ ਦੀ ਨਿਯਮਾਵਲੀ [ਭਾਰਤ ਸਰਕਾਰ] ਦੇ ਨਿਯਮ ੮ ਦੇ ਅਨੁਸਾਰ, ਭਾਰਤ ਸਰਕਾਰ ਦੇ ਸੂਚਨਾਂ ਤੇ ਪ੍ਰਸਾਰ ਵਿਭਾਗ ਦੇ ਵਾਸਤੇ ਆਪਣੇ ਤੇ ਦੂਸਰੀਆਂ ਗਲਾਂ ਬਾਬਤ ਐਲਾਨ।

੧. ਪ੍ਰਕਾਸ਼ਨ ਥਾਂ............................ਸ੍ਰੀ ਜੀਵਨ ਨਗਰ
੨. ਪ੍ਰਕਾਸ਼ਨ ਸਮਾਂ............................ਮਾਸਿਕ
੩. ਛਾਪਣ ਵਾਲੇ ਦਾ ਨਾਂ........................ ਗੁਰਦਿਆਲ ਸਿੰਘ
ਕੌਮ............................ ਭਾਰਤੀ
੪. ਪ੍ਰਕਾਸ਼ਕ ਦਾ ਨਾਮ.......................... .. ਗੁਰਦਿਆਲ ਸਿੰਘ
ਕੌਮ............................ ਭਾਰਤੀ
ਪਤਾ........... . .............. ਸ੍ਰੀ ਜੀਵਨ ਨਗਰ [ਹਿਸਾਰ ਈ. ਪੀ.
੫. ਸੰਪਾਦਕਾਂ ਦੇ ਨਾਮ................................ ਰਾਜਿੰਦ੍ਰ ਸਿੰਘ ਗੁਰਦਿਆਲ ਸਿੰਘ
ਕੌਮ............................ ਭਾਰਤੀ
ਪਤਾ– ੧ ਤੇ ੨ ਸ੍ਰੀ ਜੀਵਨ ਨਗਰ [ਹਿਸਾਰ ਈ. ਪੀ.

੬. ਉਨਾਂ ਆਦਮੀਆਂ ਦੇ ਨਾਮ ਤੇ ਪਤੇ ਜਿਨਾਂ ਦਾ ਏਸ ਪਤ੍ਰ ਵਿਚ ਛੋਟੇ ਤੋਂ ਛੋਟਾ ਜਾਂ ਵਡੇ ਤੋਂ ਵਡਾ ਹਿਸਾ ਹੈ।

ਮੈਂ, ਗੁਰਦਿਆਲ ਸਿੰਘ, ਏਸ ਐਲਾਨ ਰਾਹੀਂ ਦਸਦਾ ਹਾਂ ਕਿ ਉਤੇ ਜੋ ਬਿਉਰਾ ਦਿਤਾ ਹੈ ਓਹ ਮੇਰੀ ਵਧ ਤੋਂ ਵਧ ਜਾਣਕਾਰੀ ਤੇ ਯਕੀਨ ਵਿਚ ਠੀਕ ਹੈ।

ਗੁਰਦਿਆਲ ਸਿੰਘ ਪ੍ਰਕਾਸ਼ਕ

# ਡਿਠੇ ਅਜਬ ਨਜ਼ਾਰੇ

(ਮਹੰਤ ਦਲੀਪ ਸਿੰਘ ਜੀ ਪੰਛੀ ਮੋਰੀ ਵਾਲਾ)

ਇਕ ਦਿਹਾੜੇ ਸੁਭਾ ਦੇ ਵੇਲੇ ਗਿਆ ਮੈਂ ਨਦੀ ਕਨਾਰੇ,
ਉਥੇ ਜਾਕੇ ਕੁਦਰਤ ਵਾਲੇ ਡਿਠੇ ਅਜਬ ਨਜਾਰੇ।
ਪਾਣੀ ਆਪਣੇ ਬੈਹਰ ਦੇ ਅੰਦਰ ਚੁਮਦਾ ਦੋਏ ਕਨਾਰੇ।
ਜਿਸ ਦੇ ਅੰਦਰ ਜੀਵ ਜੰਤ ਹਨ, ਰੈਂਹਦੇ ਬੇ ਸ਼ੁਮਾਰੇ।
ਏਹ ਗਲ ਵੇਖਕੇ ਦਿਲ ਆਪਣੇ ਵਿਚ, ਕਰਿਆ ਮੈਂ ਖਿਆਲ।
ਇਹ ਬੇ ਗਿਣਤ ਜੀਆਂ ਦੇ ਤਾਂਈ ਰਿਹਾ ਹੈ ਕੇਹੜਾ ਪਾਲ।
ਏਨੇ ਚਿਰ ਨੂੰ ਇਕ ਪੁਰਸ਼, ਨਦੀ ਕਨਾਰੇ ਆਇਆ।
ਸੇਰ ਕੁ ਆਟਾ ਗੁਨਕੇ ਉਸ ਨੇ, ਗੋਲੀਆਂ ਵੱਟ ਕੇ ਪਾਇਆ।
ਮੱਛੀਆਂ ਡਡੂ ਖਾਵਣ ਲਗੇ, ਨਾਲੇ ਖੁਸੀ ਮਨਾਵਣ।
ਕਰ ਅਸ਼ਨਾਨ ਨਦੀ ਦੇ ਵਿਚ ਓਹ, ਲਗਾ ਰਬ ਧਿਆਵਣ।
ਥੋੜੇ ਚਿਰ ਨੂੰ ਦੂਸਰਾ ਬੰਦਾ ਓਸੇ ਘਾਟ ਤੇ ਆਇਆ।
ਗੁਨਕੇ ਆਟਾ ਓਸ ਸਜਣ ਨੇ ਨਾਲ ਕੁੰਡੀ ਦੇ ਲਾਇਆ।
ਵਿਚ ਨਦੀ ਦੇ ਸੁਟਕੇ ਕੁੰਡੀ ਬੈਠਾ ਲਾ ਸਮਾਧੀ।
ਜਿਵੇਂ ਏਸ ਨੇ ਰਬ ਸਚੇ ਦੀ ਬੜੀ ਤਪਸਿਆ ਸਾਧੀ।
ਏਨੇ ਚਿਰ ਨੂੰ ਮਛੀ ਸੋਹਣੀ ਤਰਦੀ ਤਰਦੀ ਆਈ।
ਆਟੇ ਦੇ ਲਾਲਚ ਵਿਚ ਫਸਕੇ ਕੁੰਡੀ ਮੂਹ ਵਿਚ ਪਾਈ।
ਉਸ ਬੰਦੇ ਨੇ ਕੁੰਡੀ ਖਿਚੀ ਮਛੀ ਬਾਹਰ ਆਵੇ।
ਲਾਲ ਰੰਗ ਦੀ ਗੁਥੀ ਅੰਦਰ ਤੜਫਦੀ ਮਛੀ ਪਾਵੇ।
ਉਸੇ ਵੇਲੇ ਅਕਾਸ਼ ਦੇ ਵਿਚੋਂ ਇਲ ਨੇ ਚਪਟ ਚਲਾਈ।
ਗੁਥੀ ਲੈ ਗਈ ਅਧ ਅਸਮਾਨੇ ਮਛੀ ਨਦੀ ਵਿਚ ਆਈ।
ਮਛੀ ਨੇ ਪਾਣੀ ਦੇ ਅੰਦਰ ਖੁਸ਼ੀ ਚ' ਲਾਈ ਤਾਰੀ।
'ਪੰਛੀ' ਤੇਰੀ ਕੁਦਰਤ ਉਤੋ ਲਖ ਵਾਰੀ ਬਲਹਾਰੀ।

## ਬੁਝਾਰਤਾਂ

[ਪ੍ਰੀਤਮ ਸਿੰਘ ਦੁਖੀ ਖੋਟੇ

ਓਹ ਚੀਜ਼ ਕੇਹੜੀ, ਜਿਹੜੀ ਦਸੇ ਮਰ ਜਾਈ ਦਾ।

੨. ਇਕ ਨਾਰ ਕਰਤਾਰੋਂ ਆਈ ਘਰ ਮੂਰਖ ਦੇ ਜੰਮੀ।
ਕੇਹਰੀ ਕਰੀਏ ਛੋਟੀ ਹੋਵੇ, ਦੂਹਰੀ ਕਰੀਏ ਲੰਮੀ।

੩. ਅੰਬਰੋਂ ਡਿਗੀ ਭੁਇੰ ਪਈ, ਬੋਚ ਲਈ ਕਰਤਾਰ।
ਬੱਤੀ ਹੋਈਆਂ ਕੈਂਕਰਾਂ ਤੇ ਟੁਕੜੇ ਹੋ ਗਏ ਚਾਰ।

੧ ਭੇਤ ੨ ਲੜਾਈ ੩ ਗਾਤ

# ਤਿਵੇਂ ਦਰਸ਼ਨਾਂ ਦੀ ਤਾਂਘ ਰਹੇ ਮੈਨੂੰ

( ਅਵਤਾਰ ਸਿੰਘ ਜੀ ਨਕੋਦਰ )

ਸਤਾਰਾਂ ਪੋਹ ਤੇ ਦਿਨ ਮੰਗਲ ਵਾਰ ਸੋਹਣਾ, ਕੀਤੀ ਕਿਰਪਾ ਦੀਨ ਦਿਆਲ ਮੇਰੇ।
ਜਿਵੇਂ ਬਿਦਰ ਦੀ ਕੁਲੀ ਨੂੰ ਭਾਗ ਲਾਇਆ, ਤਿਵੇ ਕੀਤੀ ਹੈ ਕਿਰਪਾ ਅਪਾਰ ਮੇਰੇ।
ਚਰਨ ਕਵਲ ਪਾ ਕੀਤਾ ਹੈ ਗ੍ਰਹਿ ਪਵਿਤਰ, ਆਸ ਕੀਤੀ ਏ ਪੂਰੀ ਦਾਤਾਰ ਮੇਰੇ।
ਤੇਰੀ ਕਿਰਪਾ ਤੇ ਮੇਹਰ ਦਾ ਹੋਵੇ ਸਦਕਾ, ਨਾਮ ਜਪਦਾ ਰਹਾਂ ਕਿਰਪਾਲ ਮੇਰੇ।
ਅਸੀ ਕਲਜੁਗੀ ਜੀਵ ਹਾਂ ਪ੍ਰੀਤਮਾ ਵੇ, ਮੇਹਰ ਕਰਨੀ ਤੇ ਭਵਜਲੋਂ ਪਾਰ ਕਰਨਾ।
ਤੇਰੇ ਬਿਨਾਂ ਸਹਾਈ ਨਾ ਹੋਰ ਕੋਈ, ਅਟੱਲ ਪ੍ਰਤਾਪੀ ਜੀ ਸਾਡਾ ਉਧਾਰ ਕਰਨਾਂ।
ਸ੍ਵਾਂਤ ਬੂੰਦ ਬਬੀਹਾ ਜਿਉ ਭਾਲਦਾ ਏ, ਚੰਦ ਨਾਲ ਚਕੋਰ ਜਿਉਂ ਪਿਆਰ ਕਰਨਾ।
ਤਿਵੇ ਦਰਸਨਾ ਦੀ ਤਾਂਘ ਰਹੇ ਮੈਨੂੰ, ਅਵਤਾਰ ਮੰਗਦਾ ਸਦਾ ਦੀਦਾਰ ਕਰਨਾਂ।

# ਚੀਨੀ ਅਸਵਾਰ ਨੂੰ

[ ਸੰਤੋਖ ਸਿੰਘ ਜੀ ਸੰਤ ਨਗਰ ]

ਪ੍ਰੀਤਮ ਪਿਆਰੇ ਏਨੀ ਕਿਉਂ ਲਗਾਈ ਡੇਰ,
ਤਾਂਘ ਰਹੇ ਨੇ ਜੀਵ ਸਭ ਤੇਰੇ ਹੀ ਦੀਦਾਰ ਨੂੰ
ਹਿਜਰ ਵਿਛੋੜੇ ਵਾਲਾ ਲਗਿਆ ਹੈ ਤੀਰ ਸੀਨੇ,
ਤੇਰੇ ਬਾਝ ਕੌਣ ਆਣ ਲਵੇ ਸਾਡੀ ਸਾਰ ਨੂੰ।
ਭਰ ਭਰ ਹੌਕੇ ਪੈ ਜਨੌਰਾਂ ਵਾਂਗ ਤਕਦੇ ਹਾਂ,
ਦਿਲ ਚਹੁਨ ਦੀਦ ਤੇਰੀ ਸੋਹਣੀ ਜਹੀ ਬਹਾਰ ਨੂੰ।
ਤੇਰੇ ਬਾਝ ਸਾਨੂੰ ਘਰ ਬਾਹਰ ਨਹੀਂ ਸੁਝਦਾ ਏ,
ਕੌਣ ਆ ਦਿਲਾਸਾ ਦੇਵੇ ਹੋਏ ਹੋਏ ਲਚਾਰ ਨੂੰ।
ਆਵੋ ਹੁਣ ਆਨਕੇ ਲਗਾਵੋ ਗਲੇ ਨਾਲ ਦਾਤਾ,
ਦੂਰ ਕਰੋ ਆਕੇ ਤੁਸੀਂ ਭਾਰਤ ਦੇ ਭਾਰ ਨੂੰ।
ਜਾਵਾਂ ਬਲਿਹਾਰ ਮੈ ਤਾ ਵਾਰ ਵਾਰ ਓਸ ਉਤੋਂ,
ਜੇਹੜਾ ਆ ਮਿਲਾਵੇ ਅਜ ਚੀਨੀ ਅਸਵਾਰ ਨੂੰ।

# "ਜੀ" ਦਾ ਅਸਰ

ਮੈਂ ਆਪਣੇ ਪਿੰਡ ਦੇ ਸਕੂਲ ਮਾਸਟਰ ਜੀ ਨੂੰ ਕਿਹਾ ਕਿ ਤੁਸੀਂ 'ਸਤਿਜੁਗ' ਵਿਚ ਛਪੇ ਬਚਿਆਂ ਸਬੰਧੀ ਮਜ਼ਮੂਨ ਉਹਨਾਂ ਨੂੰ ਜ਼ਰੂਰ ਸੁਣਾਇਆ ਕਰੋ। ਅਤੇ ਮੈਂ ਪੋਹ ਦਾ ਸਤਿਜੁਗ ਉਹਨਾਂ ਨੂੰ ਪੜਨ ਲਈ ਦਿਤਾ ਜਿਸ ਵਿਚ "ਵਿਦਿਆਰਥੀਆਂ ਲਈ ਜੀ" ਛਪਿਆ ਸੀ।

ਦੂਸਰੇ ਦਿਨ ਜਦੋਂ ਮੈਂ ਫੇਰ ਸਕੂਲ ਵਿਚ ਗਿਆ ਤਾਂ ਮਾਸਟਰ ਜੀ ਨੇ ਇਕ ਘਟਨਾਂ ਇਉਂ ਸੁਣਾਈ–

ਕਲ ਇਕ ਬਚੇ ਨੇ ਪੈਨਸਿਲ ਘੜਨ ਲਈ ਦੂਸਰੇ ਬਚੇ ਕੋਲੋਂ ਪੈਨਸਿਲ ਤਰਾਸ਼ ਮੰਗਿਆ। ਪਰ ਉਸਨੇ ਨਾਂ ਦਿਤਾ। ਬਚਾ ਜਿਸਦਾ ਨਾਮ ਮੋਹਣ ਸਿੰਘ ਸੀ, ਉਸ ਮੈਨੂੰ ਕਿਹਾ ਕਿ ਗੁਰਦੇਵ ਸਿੰਘ ਮੈਨੂੰ ਪੈਨਸਿਲ ਤਰਾਸ਼ ਨਹੀਂ ਦਿੰਦਾ। ਮੈਂ ਉਸਨੂੰ ਆਖਿਆ ਕਿ ਅਜ ਜਿਹੜਾ ਲੇਖ ਸੁਣਾਇਆ ਸੀ 'ਜੀ' ਵਾਲਾ ਤੂੰ ਉਸਤੇ ਅਮਲ ਕਰ ਤੇ ਉਸਨੂੰ ਆਖ ਵੀਰ ਜੀ! ਮੈਨੂੰ ਪੈਨਸਿਲ ਤਰਾਸ਼ ਦਿਓ।

ਮਾਸਟਰ ਜੀ ਆਖਿਆ ਕਿ ਮੈਂ ਬਿਨਾਂ ਕਿਸੇ ਦਖਲ ਦੇਣ ਦੇ ਸਾਰਾ ਡਰਾਮਾਂ ਚੁਪ ਚਾਪ ਵੇਖ ਰਿਹਾ ਸਾਂ। ਮੋਹਨ ਸਿੰਘ ਨੇ ਗੁਰਦੇਵ ਸਿੰਘ ਨੂੰ ਜਦੋਂ ਕਿਹਾ ਵੀਰ ਜੀ! ਮੈਂ ਕਲਮ ਘੜਨੀ ਹੈ ਮੈਨੂੰ ਪੈਨਸਿਲ ਤਰਾਸ਼ ਦਿਓ, ਉਸ ਬਿਨਾ ਕਿਸੇ ਹੀਲ ਹੁਜਤ ਦੇ ਪੈਨਸਿਲ ਤਰਾਸ਼ ਉਸਦੇ ਹਵਾਲੇ ਕਰ ਦਿਤਾ। ਏਸ ਘਟਨਾਂ ਦਾ ਸਾਰੇ ਬਚਿਆਂ ਅਤੇ ਮੇਰੇ ਮਨ ਉਤੇ ਬੜਾ ਪ੍ਰਭਾਵ ਪਿਆ। 'ਜੀ' ਕਿਤਨਾਂ ਛੋਟਾ ਹੈ ਤੇ ਅਸਰ ਏਸਦਾ ਕਿਤਨਾ ਜ਼ਿਆਦਾ।

ਮੈਂ ਆਪਣੇ ਘਰ ਦੇ ਜੀਆਂ ਨੂੰ ਵੀ ਏਹ ਲੇਖ ਸੁਣਾਇਆ ਜਿਸਦਾ ਪ੍ਰਭਾਵ ਏਨਾਂ ਚੰਗਾ ਪਿਆ ਹੈ ਕਿ ਛੋਟੇ ਬਚਿਆਂ ਦੇ ਨਿਕੇ ਨਿਕੇ ਝਗੜੇ ਬਿਨਾਂ ਕਿਸੇ ਯਤਨ ਦੇ ਮਿਟ ਗਏ। 'ਜੀ' ਲਈ ਏਹ ਲੋਕ ਉਕਤੀ ਕੇਡੀ ਢੁਕਵੀਂ ਹੈ–

ਜਿਥੇ ਕਹਿਣਾਂ ਜੀ
ਓਥੇ ਖਹਿਣਾਂ ਕੀ

ਤਰਨ ਸਿੰਘ 'ਵਹਿਮੀ' ਸੰਤ ਨਗਰ

# ਭਾਰਤ ਦੀ ਪਹਿਲੀ ਪੌਣ–ਚੱਕੀ

ਮਦਰਾਸ ਵਿਖੇ ਨਿਰੋਲ ਹਵਾ ਨਾਲ ਚਲਣ ਵਾਲੀ, ਭਾਰਤ ਦੀ ਪਹਿਲੀ ਆਟਾ-ਪੀਸਨ ਅਤੇ ਕਣਕ ਸਾਫ ਕਰਨ ਦੀ ਚੱਕੀ ਕੰਮ ਕਰ ਰਹੀ ਹੈ। ਇਸਨੂੰ ਬਰਤਾਨੀਆਂ ਦੀ ਇਕ ਕੰਪਨੀ "ਹੈਨਰੀ ਸਿਮਨ ਲਿਮਟਿਡ" ਨੇ ਬਣਾਇਆ ਹੈ ਅਤੇ "ਸਊਥ ਇੰਡੀਆ ਫ਼ਲੋਅਰ ਮਿਲਜ਼ ਲਿਮਟਿਡ" ਵਲੋਂ ਚਲਾਇਆ ਜਾ ਰਿਹਾ ਹੈ।

ਸਤਾਈ ਸਤਾਈ ਟਨਾਂ ਦੀਆਂ ਅਠ ਕੋਠੜੀਆਂ ਵਿਚੋਂ, ਸਤ ਸਾਫ ਹੋਈ ਕਣਕ ਨਾਲ ਭਰੀਆਂ ਹੁੰਦੀਆਂ ਹਨ ਅਤੇ ਪੰਜ ਟਨ ਫੀ ਘੰਟੇ ਦੀ ਰਫਤਾਰ ਨਾਲ ਆਟਾ ਜਾਂ ਮੈਦਾ ਪੀਸਿਆ ਜਾਂਦਾ ਹੈ।

# ਨਹਿਰੂ ਜੀ ਝੁਕ ਗਏ

ਕਈ ਵੇਰਾਂ ਮਨੁਖ ਨੂੰ ਫਰੇਬ ਤੇ ਝੂਠ ਅਗੇ ਵੀ ਝੁਕਣਾ ਪੈਂਦਾ ਹੈ। ਮਾਰਚ ੧੯੫੭ ਦੇ ਐਕਨਾਮਿਕ ਰੀਵੀਊ ਵਿਚ ਸ੍ਰੀ ਐਚ. ਡੀ. ਮਾਲਵੀਆ ਨੇ ਠੋਸ ਸਚਾਈ ਤੋਂ ਕੰਮ ਲੈਂਦਿਆਂ ਹੋਇਆਂ ਇਕ ਲੇਖ ਲਿਖਿਆ ਜਿਸ ਲਈ ਪੰਡਿਤ ਜਵਾਹਰ ਲਾਲ ਜੀ ਨੂੰ ਵੀ ਮਾਫ਼ੀ ਮੰਗਣੀ ਪਈ। ਅਜ ਅਸੀਂ ਅਜ਼ਾਦ ਹੋਕੇ ਵੀ ਕੌੜੀ ਸਚਾਈ ਕਿਸੇ ਦੇ ਮੂੰਹ ਤੇ ਨਹੀਂ ਆਖ ਸਕਦੇ। ਮਾਲਵੀਆ ਜੀ ਨੇ ਅੰਗ੍ਰੇਜ਼ ਦੇ ਪਾਲਸ਼ ਹੋਏ ਫ਼ਰੇਬ ਨੂੰ ਨੰਗਿਆ ਕਰਦਿਤਾ ਤੇ ਏਹ ਮਜ਼ਮੂਨ ਉਤਲੇ ਰਸਾਲੇ ਵਿਚ ਛਪਿਆ ਜੋ ਕਾਂਗਰਸ ਪਾਰਟੀ ਦਾ ਆਪਣਾਂ ਰਸਾਲਾ ਹੈ। ਆਪਣਾਂ ਹੋਣ ਕਰਕੇ ਮਜ਼ਮੂਨ ਦੀ ਜ਼ਿੰਮੇਵਾਰੀ ਵੀ ਸਾਰਿਆ ਕਾਂਗਰਸੀ ਲੀਡਰਾਂ ਸਿਰ ਪੈ ਗਈ। ਤੇ ਓਹ ਵਲੈਤ ਦੀ ਮਲਕਾਂ ਤੋਂ ਵਾਰੀ ਵਾਰੀ ਮਾਫੀ ਮੰਗ ਰਹੇ ਹਨ। ਪਰ ਛਪਿਆ ਮਜ਼ਮੂਨ ਹਰਫ਼ ਬਹਰਫ ਸਚਾ ਹੈ।

ਮਾਲਵੀਆ ਜੀ ਦੇ ਜਿਸ ਲੇਖ ਕਰਕੇ ਮਾਫ਼ੀ ਮੰਗਣੀ ਪਈ ਹੇਠਾਂ ਉਸ ਨੂੰ ਪੜ੍ਹੋ। [ਐਡੀਟਰ

" ਮਲਕਾ ਐਲਜ਼ਬੈਥ ਦੂਜੀ ਹੁਣੇ ਜਿਹੇ ਪੁਰਤਗਾਲ ਦੀ ਸਰਕਾਰੀ ਫੇਰੀ ਤੇ ਗਈ ਸੀ। ਉਹ ਬਰਤਾਨੀਆਂ ਦੇ ਸਾਰੇ ਲੋਕਾਂ ਦੀ ਮਲਕਾ ਹੈ। ਹੁਣ ਉਸਦੀ ਸ਼ੁਹਰਤ ਮੁਰਝਾ ਰਹੀ ਹੈ ਅਤੇ ਉਹ ਤਾਕਤ ਦੀ ਅਕਾਸ਼ੀ ਉਚਿਆਈਆਂ ਤੋਂ ਕਾਹਲੀ ੨ ਸਮੁੰਦਰੀ ਡੂੰਘਾਈਆਂ ਵਲ ਡਿਗ ਰਹੀ ਹੈ। ਮਨੁਖਤਾ ਤੇ ਲਖਾਂ ਕਰੋੜਾਂ ਜੀਆਂ ਦੀਆਂ ਉਹਦੇ ਸਿਰ ਤੇ ਲਾਹਣਤਾਂ ਹਨ ਜਿਨਾਂ ਨੂੰ ਬਰਤਾਨਵੀ ਸਾਮਰਾਜ ਨੇ ਦਬਿਆ ਕੁਚਲਿਆ ਤੇ ਬੇਰਹਿਮੀ ਨਾਲ ਕਤਲ ਕੀਤਾ ਹੈ। ਪੁਰਤਗਾਲ ਵਿਚ ਇਕ ਤਕਰੀਰ ਕਰਦਿਆਂ ਮਲਕਾ ਨੇ ਕਿਹਾ,

"ਪਿਛਲੇ ਪੰਜਾਹ ਸਾਲਾਂ ਨਾਲੋਂ ਅਜ ਦੁਨੀਆਂ ਵਧ ਫਿਕਰਾਂ ਵਿਚ ਦਿਨ ਕਟੀ ਕਰ ਰਹੀ ਹੈ। ਅਤੇ ਦੁਨੀਆਂ ਨੂੰ ਸਭਿਅ ਬਨੌਣ ਦੇ ਕੰਮ ਨੂੰ ਜਿਹੜਾ ਅਸੀਂ (ਇਸ ਦਾ ਸਾਫ ਮਤਲਬ ਬਰਤਾਨੀਆਂ ਤੇ ਪੁਰਤਗਾਲ ਹੈ—ਐਚ. ਡੀ. ਮਾਲਵੀਆ) ਨੇਪਰੇ ਚੜ੍ਹਾਉਂਦੇ ਰਹੇ ਹਾਂ ਇਸ ਦੁਨੀਆਂ ਨੇ ਹਮੇਸ਼ਾਂ ਪੂਰੀ ਤਰਾਂ ਸਮਝਿਆਂ ਨਹੀਂ ਹੈ। ਜਿਸਦੀ ਪਰਾਪਤ ਕੀਤੇ ਗਏ ਨਤੀਜਿਆਂ ਦੇ ਆਧਾਰ ਤੇ ਆਸ ਠੀਕ ਤੌਰ ਤੇ ਰਖ ਰਹੇ ਹਾਂ।,,

ਮਲਕਾ ਰਾਣੀ ਪਰਤਖ ਤੌਰ ਤੇ ਮਾਯੂਸ ਹੋ ਗਈ ਹੈ। ਜਿਥੋਂ ਤਕ ਸਾਡਾ ਸੰਬੰਧ ਹੈ ਜਦੋਂ ਅਸੀਂ ਮਨੁਖਤਾ ਨੂੰ ਕੁਚਲਣ ਵਾਲੇ ਬ੍ਰਤਾਨੀਆਂ ਤੋਂ ਪੁਰਤਗਾਲ ਦੀ ਮਨੁਖਤਾ ਸਭਿਅ ਬਨੌਣ ਦੀਆਂ ਗਲਾਂ ਸੁਣਦੇ ਹਾਂ ਤਾਂ ਸਾਡੀਆਂ ਅਖਾਂ ਸਾਹਵੇਂ ਸਾਡੀਆਂ ਦਰਦਨਾਕ ਹਡ ਬੀਤੀਆਂ ਆ ਖੜ੍ਹੋਂਦੀਆਂ ਹਨ। ਹਿੰਦੁਸਤਾਨ ਜਾਣਦਾ ਹੈ ਕਿ ਇਸ ਸਭਿਅ ਬਨੌਣ ਦੇ ਕੰਮ ਦਾ ਉਹਨੂੰ ਕਿੰਨਾ ਮੁਆਵਜ਼ਾ ਚੁਕੌਣਾ ਪਿਆ। ਅਜ ਕਲ ਅਸੀਂ ਗੋਆ ਵਿਚ ਸਭਿਆ ਬਨੌਣ ਦਾ ਕੰਮ ਵੇਖ ਰਹੇ ਹਾਂ। ਬਰਤਾਨੀਆਂ ਦੇ ਸਭਿਆ ਬਨੌਣ ਦੇ ਕੰਮ ਦੇ ਨਤੀਜੇ ਅਸੀਂ ਤਰਤਖ ਤੌਰ ਤੇ ਸਾਇਪਰਸ ਦੇ ਜਜ਼ੀਰੇ ਵਿਚ ਵੇਖ ਰਹੇ ਹਾਂ। ਇਨਾਂ ਨਿਕੇ ਨਿਕੇ ਇਲਾਕਿਆਂ ਵਿਚ ਅਜਾਦੀ ਦੇ ਘੋਲ ਲੜੇ ਜਾ ਰਹੇ ਹਨ। ਇਨਾਂ ਘੋਲਾਂ ਨੂੰ ਸਾਮਰਾਜੀਆਂ ਦੀ ਸਾਰੀ ਤਾਕਤ ਰੋਕਣ ਤੋਂ ਕੁਚਲਣ ਵਿਚ ਅਸਫ਼ਲ ਰਹੀ ਹੈ। ਇਹ ਸਾਰਾ ਕੁਝ ਸੱਭਿਅ ਬਨੌਣ ਦੇ ਕੰਮ ਦੀ ਖਸਲਤ ਦਸਣ ਲਈ ਕਾਫੀ ਹੈ। ਮਲਕਾ ਐਲਜਬੈਥ ਦੂਜੀ ਨੂੰ ਅਫਸੋਸ ਹੈ ਕਿ ਦੁਨੀਆਂ ਸਾਇਪਰਸ ਵਿਚ ਯੂਨਾਨੀ ਦੇਸ਼ ਭਗਤਾਂ ਨੂੰ ਫਾਹ ਲੌਣ ਜਾਂ ਗੋਆ ਬਿਚ ਪੁਰਤਗੇਜ਼ੀ ਬੁਚੜਾਂ ਦੀਆਂ ਕਰਤੂਤਾਂ ਨੂੰ ਸਲਾਹੁਣ ਵਿਚ

ਅਸਫਲ ਰਹੀ ਹੈ। ਸਾਨੂੰ ਦੁਨੀਆਂ ਦੀ ਲਿਆਕਤ ਦੇ ਘਟੀਆ ਹੋਣ ਦਾ ਅਫਸੋਸ ਹੈ । ਇਤਹਾਦੀ ਸਭਾ ਦੇ ਜਨਰਲ ਇਜਲਾਸ ਵਿਚ ਯੂਨਾਨੀ ਨੁਮਾਇੰਦੇ ਨੇ ਕਿਹਾ ਸੀ, "ਜੇ ਨੌਆਬਾਦੀ ਢਾਂਚੇ ਦੇ ਚਿਨਾਂ ਨੂੰ ਸਾਂਭ ਕੇ ਰਖਣਾ ਜ਼ਰੂਰੀ ਹੈ (ਜਿਸ ਨੂੰ ਸਾਮਰਾਜੀ ਤੇ ਉਹਨਾ ਦੇ ਪਿਠੂ ਸਭਿਆ ਬਨੌਣ ਦਾ ਕੰਮ ਕਹਿੰਦੇ ਹਨ—ਐਚ. ਡੀ. ਮਾਲਵੀਆ) ਤਾਂ ਜੋ ਉਹਨਾਂ ਨੂੰ ਬੀਤੇ ਸਮੇਂ ਦਾ ਨਰਕ ਦਖਾਇਆ ਜਾਵੇ ਅਤੇ ਭਵਿਖ ਬਾਰੇ ਫੈਸਲਾ ਲਿਆ ਜਾ ਸਕੇ, ਇਸ ਲਈ ਅਜੈਬ ਘਰ ਬਣਾਏ ਜਾਣੇ ਚਾਹੀਦੇ ਹਨ।" ਇਹ ਨਸੀਹਤ ਪੁਰਤਗਾਲ ਲਈ ਜ਼ਿਆਦਾ ਢੁਕਦੀ ਹੈ ਕਿਉਂਕਿ ਉਹ ਬਾਰ ਬਾਰ ਕਹਿੰਦਾ ਹੈ ਕਿ ਗੋਆ ਉਹਦੀਆਂ ਜਿਤਾਂ ਤੇ ਭਾਲਾਂ ਦੀ ਇਕ ਮਹਾਨ ਨਿਸ਼ਾਨੀ ਹੈ ਅਤੇ ਉਥੇ ਉਸਦੇ ਅਗੇ ਕੋਈ ਵੀ ਆਰਥਕ ਜਾਂ ਫੌਜੀ ਨਿਸ਼ਾਨੀ ਨਹੀਂ ਹੈ।

ਸਾਇਪਰਸ ਤੇ ਗੋਆ, ਇਹ ਨਰਕੀ ਕੈਂਪ ਅਤੇ ਇਨਸਾਨੀ ਗਰਾਵਟ ਤੇ ਤਸੀਹਿਆਂ ਦੇ ਦਰਿਸ਼ ਇਸ ਧਰਤੀ ਦੀ ਬੁਕਲ ਵਿਚੋਂ ਖਤਮ ਹੋ ਜਾਣੇ ਚਾਹੀਦੇ ਹਨ। ਉਹ ਮਨੁਖੀ ਸਭਿਅਤਾ ਤੇ ਭਦੇ ਦਾਗ ਹਨ। ਉਨਾਂ ਨੂੰ ਸਾਇਪਰਸ ਤੇ ਗੋਆ ਪੁਰਅਮਨ ਵਸਦੇ ਘਰਾਂ ਵਿਚ ਬਦਲਨੇ ਚਾਹੀਦੇ ਹਨ ਅਤੇ ਸਾਰੀ ਦੁਨੀਆਂ ਅਜ਼ਾਦ ਕੌਮਾਂ ਦੇ ਮਿਲਜਿਉਣ ਦਾ ਰਾਹ ਕਢਣਾਂ ਚਾਹੀਦਾ ਹੈ। ਸਭਿਆ ਬਨਾਉਣ ਦਾ ਕੰਮ ਹਤਕ ਭਰਿਆ ਹੈ, ਇਕ ਝੂਟ ਹੈ, ਇਕ ਮਕਾਰੀ ਹੈ। ਇਸ ਦੀ ਅਸਲੀਅਤ ਦਹਿਸ਼ਤ ਹੈ। ਮਲਕਾ ਨੇ ਹੁਣ ਪੁਰਤਗਾਲ ਦੀ ਫੇਰੀ ਚੁਣੀ ਹੈ। ਸਭ ਤੋਂ ਪਹਿਲਾਂ ਬਰਤਾਨਵੀ ਰਾਜ ਗਦੀ ਤੇ ਬੈਠਣ ਵਾਲਾ ਭਦਰ ਪੁਰਸ਼ ਪੁਰਤਗਾਲ ਵਿਖੇ ਸੋਲਵੀਂ ਸਦੀ ਵਿਚ ਗਿਆ ਸੀ। ਜਿਥੋਂ ਤਕ ਇਨਾਂ ਸਭਿਆ ਬਣਾਊਆਂ ਦੀ ਹੁਣ ਦੀ ਫੇਰੀ ਦਾ ਸੁਆਲ ਹੈ ਇਹ ਉਨਾਂ ਦਾ ਅੰਤਮ ਸੋਹਲਾ ਪੜ੍ਹੇ ਜਾਣ ਦੀ ਨਿਸ਼ਾਨੀ ਹੈ। ਆਪਣੇ ਅੰਤਮ ਸਮੇਂ ਦੇ ਇਕੋ ਇਜੜ ਦੀਆਂ ਕਾਲੀਆਂ ਭੇਡਾਂ ਇਕਠੀਆਂ ਹੋ ਰਹੀਆਂ ਹਨ। ਭਾਂਵੇਂ ਉਹ ਜੋ ਕੁਝ ਮਰਜੀ ਕਰ ਲੈਣ ਉਨਾਂ ਦਾ ਅੰਤ ਆ ਚੁਕਾ ਹੈ।

ਇਹ ਇਤਿਹਾਸ ਦਾ ਫੈਸਲਾ ਹੈ।

(ਪ੍ਰਕਾਸ਼ਵਿਚੋਂ ਧੰਨਵਾਦ ਸਹਿਤ)

## ਆ ਭੈਣੀ ਵਾਲੇ

ਆ ਭੈਣੀ ਵਾਲੇ ਸਤਿਗੁਰ ਜੀ ਆਕੇ ਦੀਦਾਰ ਦੇ,
ਡੁਬਦੀ ਜਾਂਦੀ ਸੰਗਤ ਨੂੰ ਪਿਤਾ ਆਕੇ ਤਾਰਦੇ,
ਕਾਲੀ ਪਾ ਪ੍ਰੀਤਮ ਕਮਲੀ ਗਡੇ ਚੜ ਗਯਾ,
ਕੁਰਲਾਂਦੀ ਸੰਗਤ ਛਡ ਗਿਆ ਤੈਨੂੰ ਜਰਾ ਤਰਸ ਨਾ ਆਯਾ।
ਰੋਂਦੀ ਸੰਗਤ ਆਪ ਆਪਨੀ ਨੂੰ ਆਕੇ ਉਠਾਲ ਤੂੰ, ਆ ਭੈਣੀ ਵਾਲੇ।
ਹੁਨ ਛੇਤੀ ੨ ਮੋੜ ਲਵੋ ਚੀਨੀ ਦੀਆਂ ਵਾਂਗਾਂ ਨੂੰ,
ਦੇਵੋ ਦੀਦਾਰ ਸਤਿਗੁਰ ਜੀ ਕਰੋ ਦੂਰ ਤਾਂਘਾਂ ਨੂੰ,
ਤਪਦੇ ਹੋਏ ਸਾਡੇ ਸੀਨੇ ਪਿਤਾ ਆਕੇ ਠਾਰਦੇ, ਆ ਭੈਣੀ ਵਾਲੇ।
ਤੁਸੀਂ ਜਾਂਦੇ ਕੇਹ ਗਏ ਸੀ ਛੇਤੀ ਪਾਵਾਗਾਂ ਫੇਰੀਆਂ,
ਹੁਨ ਜਲਦੀ ਸਤਿਗੁਰ ਆਵੋ ਜੀ ਕਿਥੇ ਲਾਈਆ ਦੇਰੀਆਂ,
ਵਿਛੋੜਾ ਜੇਹੜਾ ਤੁਸੀ ਪਾ ਗਏ ਦਿਲ ਨਹੀ ਸਹਾਰਦੇ,
ਆ ਭੈਣੀ ਵਾਲੇ ਸਤਿਗੁਰ ਜੀ ਆਕੇ ਦੀਦਾਰ ਦੇ।

(ਹਰਭਜਨ ਕੌਰ ਸੁਪਤਨੀ ਸ: ਮਹਿੰਦਰ ਸਿੰਘ ਮੰਡੀ)

# ਕੌਮੀ ਸੰਦੇਸ਼

ਸ੍ਰ. ਮੋਹਨ ਸਿੰਘ ਜੀ 'ਮਤਵਾਲਾ' ਦੀ ਐਡੀਟਰੀ ਹੇਠ ਨਿਕਲਨ ਵਾਲਾ ਇਕ ਸੁੰਦਰ ਸਪਤਾਹਕ ਪਤ੍ਰ ਹੈ 'ਕੌਮੀ ਸੰਦੇਸ਼' ਏਹ ਪਤ੍ਰ 'ਜੇਹਾ ਨਾਮ ਤੇਹਾ ਗੁਣ' ਵੀ ਰਖਦਾ ਹੈ। ਮਿਆਰ ਤੇ ਨਿਰਪਖਤਾ ਏਸ ਦਾ ਸਭ ਤੋਂ ਵਡਾ ਗੁਣ ਹੈ। ਮੈਂ ਕਈ ਸਾਲਾਂ ਤੋਂ ਏਸ ਪਤ੍ਰ ਨੂੰ ਬੜੇ ਧਿਆਨ ਨਾਲ ਵਾਚਦਾ ਚਲਿਆ ਆ ਰਿਹਾ ਹਾਂ। ਏਸਦਾ ਮਿਆਰ ਅਜ ਵੀ ਉਤਨਾਂ ਹੀ ਉਚਾ ਹੈ ਜਿਤਨਾਂ ਕਦੇ ਪਹਿਲੋਂ ਸੀ। ਤੇ ਪੰਜਾਬੀ ਦੇ ਕਿਸੇ ਵੀ ਸਪਤਾਹਕ ਪਤਰ ਦੇ ਮੁਕਾਬਲੇ ਵਿਚ ਏਸ ਨੂੰ ਦਸਿਆ ਜਾ ਸਕਦਾ ਹੈ।

ਪਤ੍ਰ ਵਿਚਲੇ ਲੇਖ ਕਵਿਤਾਵਾਂ ਤੇ ਕਹਾਣੀਆਂ ਬੜੀਆਂ ਅਕਰਸ਼ਕ ਤੇ ਸਿਖਿਆ ਦਾਇਕ ਹੁੰਦੀਆਂ ਹਨ। ਏਸ ਵਿਚਲੇ ਮੈਟਰ ਦਾ ਸਭ ਤੋਂ ਵਡਾ ਗੁਣ ਏਹ ਹੈ ਕਿ ਕਦੇ ਕਿਸੇ ਲਈ ਦਿਲ-ਦੁਖਾਊ ਸ਼ਬਦਾਂ ਦਾ ਪ੍ਰਯੋਗ ਨਹੀਂ ਕੀਤਾ ਹੁੰਦਾ ੧੨ ਸਫੇਦੇ ਏਸ ਅਖਬਾਰ ਵਿਚ ਕਈ ਤਸਵੀਰਾਂ ਵੀ ਹੁੰਦੀਆਂ ਹਨ। ਅਤੇ ਉਤਲਾ ਕਾਗਜ਼ ਆਮ ਅਖਬਾਰਾਂ ਨਾਲੋਂ ਵਧੀਆ ਲਗਾ ਹੋਇਆ ਹੁੰਦਾ ਹੈ। ਏਸਦੇ ਮਜ਼ਮੂਨ ਹਰ ਆਦਮੀ ਲਈ ਕਸ਼ਸ਼ ਰਖਦੇ ਹਨ। ਬਚਿਆਂ ਲਈ ਛੋਟੀਆਂ ਕਹਾਣੀਆਂ ਵੀ ਏਸ ਵਿਚ ਬੜੀਆਂ ਮੋਹਕ ਹੁੰਦੀਆਂ ਹਨ।

ਕਿਸੇ ਅਖਬਾਰ ਦਾ ਚੰਗਾ ਹੋਣਾਂ ਐਡੀਟਰ ਦੀ ਯੋਗਤਾ ਤੇ ਨਿਰਭਰ ਹੁੰਦਾ ਹੈ। ਸ੍ਰ. ਮੋਹਨ ਸਿੰਘ ਜੀ ਉਚ ਇਖਲਾਖ ਤੇ ਤਅਸਬ, ਸੁਯੋਗ ਲੇਖਕ ਤੇ ਵਧੀਆ ਦਿਲ ਰਖਣ ਵਾਲੇ ਸ਼ਾਇਰ ਹਨ। ਆਪ ਅਗੇ ਵੀ ਕਈ ਅਖਬਾਰ ਰਿਸਾਲੇ ਤੇ ਰੋਜ਼ਾਨਾਂ ਪਤਰਾਂ ਦੇ ਐਡੀਟਰ ਰਹਿ ਚੁਕੇ ਹਨ ਜਿਸ ਲਈ ਆਪ ਦੇ ਹਰ ਸ਼ਬਦ ਵਿਚੋਂ ਤਜ਼ਰਬੇ ਦੀ ਝਲਕ ਨਜ਼ਰ ਔਂਦੀ ਹੈ। ਮਜ਼ਮੂਨ ਏਸ ਵਿਚ ਬੜੇ ਵਾਕਫੀ ਵਧਾਊ ਹੁੰਦੇ ਹਨ। ਮੇਰੇ ਕਹਿਣ ਦੀ ਪੁਸ਼ਟੀ ਨਮੂਨੇ ਦਾ ਪਤ੍ਰ ਮੰਗਵਾਕੇ ਹੋ ਸਕਦੀ ਹੈ।

'ਕੌਮੀ ਸੰਦੇਸ਼' ਦੇ ਗਾਹਕ ਬਣਨਾਂ ਲਾਭ ਵੰਦਾ ਸੌਦਾ ਹੈ। ਤੇ ਇਸਦਾ ਸਤ ਰੁਪੈ ਸਲਾਨਾ ਚੰਦਾ ਕੋਈ ਬਹੁਤਾ ਨਹੀਂ। ਏਸ ਅਖਬਾਰ ਤੋਂ ਦੇਸੀ ਤੇ ਪ੍ਰਦੇਸੀ ਸਜਣ ਪੂਰਾ ਫੈਦਾ ਉਠਾ ਸਕਦੇ ਹਨ। ਚੰਦੇ ਦਾ ਅਧ ਤਾਂ ਏਸਦੀ ਰੱਦੀ ਤੋਂ ਹੀ ਵਟਿਆ ਜਾ ਸਕਦਾ ਹੈ। ਪਰ ਫਾਈਲ ਰਖਨਾਂ ਸਭ ਤੋਂ ਚੰਗਾ ਗੁਣ ਹੈ।

ਫੇਰ ਨੋਟ ਕਰੋ !

'ਕੌਮੀ ਸੰਦੇਸ਼' ਦਾ ਚੰਦਾ ੭) ਰੁਪੈ ਹੈ ਤੇ ਮੰਗੌਣ ਦਾ ਪਤਾ ਇਹ ਹੈ-

ਐਡੀਟਰ ਸਾਹਿਬ 'ਕੌਮੀ ਸੰਦੇਸ਼'

ਡਾਕਖਾਨਾਂ ਸਤਨਾਮ ਪੁਰਾ

ਫਗਵਾੜਾ [ਪੂਰਬੀ ਪੰਜਾਬ

ਰਾਜਿੰਦ੍ਰ ਸਿੰਘ

# ਸ੍ਰੀ ਭੈਣੀ ਸਾਹਿਬ ਵਿਚ ਨਾਮਧਾਰੀ ਸੰਗਤਾਂ ਦਾ ਮਹਾਨ ਸਮਾਗਮ

## ਸ੍ਰੀ ਚੰਡੀ ਦੀ ਵਾਰ ਦੇ ਪਾਠਾਂ ਦੀ ਗੁੰਜਾਰ, ਯਗ ਹਵਨ ਵਿਚੋਂ ਸੁਗੰਧਤਾ ਭਰੀਆਂ ਪ੍ਰਜਵਲਤ ਲਾਟਾਂ ਦੇ ਚਮਤ ਕਾਰੇ, ਭਜਨਾ ਨੰਦੀ ਮਹਾਂ ਪੁਰਸ਼ਾਂ ਦੇ ਦਰਸਨ, ਅਰ, ਕੀਰਤਨ ਦੇ ਨਜ਼ਾਰੇ।

[ਸੰਤ ਆਤਮਾ ਸਿੰਘ ਜੀ ਸਨਖਤ੍ਰਾ]

ਨਾਮਧਾਰੀ ਸੰਗਤ ਵਿਚ ਹੋਲੇ ਮਹੱਲੇ ਦੇ ਸਮਾਗਮ ਦਾ ਕਿਤਨਾ ਉਤਸ਼ਾਹ ਹੈ। ਇਸ ਦਾ ਪੂਰਾ ਪਤਾ ਕਿਸੇ ਨਿਸ਼ਚਿਤ ਥਾਂ ਤੇ ਹੋ ਰਹੇ ਇਸ ਸਮਾਗਮ ਦਾ ਦ੍ਰਸ਼ਨ ਕੀਤਿਆਂ ਹੀ ਲਗ ਸਕਦਾ ਹੈ। ਸੰਮਤ ੨੦੧੨ ਦਾ ਹੋਲਾ ਨਾਮਧਾਰੀ ਸਾਧ ਸੰਗਤ ਦਿਲੀ ਨਿਵਾਸੀ ਨੇ ਬੜੇ ਉਤਸ਼ਾਹ ਨਾਲ ਕੀਤਾ ਸੀ। ਸੰਮਤ ੨੦੧੩ ਦੇ ਹੋਲੇ ਵਾਸਤੇ ਜਿਥੇ ਹੋਰ ਅਨੇਕਾਂ ਪ੍ਰੇਮੀਆਂ ਨੇ ਸਤਿਗੁਰੂ ਸਚੇ ਪਾਤਸ਼ਾਹ ਅਗੇ ਅਰਜਾਂ ਕੀਤੀਆਂ ਉਥੇ ਚੀਨੀ ਵਾਲੇ ਪਾਤਸ਼ਾਹ ਤੋਂ ਤਨੋ ਮਨੋ ਧਨੋ ਵਰੋਸਾਏ ਗੁਰ ਪੁਰ ਨਿਵਾਸੀ ਪੂਜਯ ਬਜ਼ੁਰਗ ਬਾਬਾ ਸੇਠ ਫੂਲਾ ਸਿੰਘ ਜੀ ਬੈਂਕੋਕ ਸਿਆਮ ਵਾਲਿਆਂ ਦੀ ਅੰਸ ਵੰਸ ਮਹਾਂ ਉਤਸ਼ਾਹੀ ਪ੍ਰਵਾਰ ਯਥਾ ਸ੍ਰੀਮਾਨ ਸੇਠ ਗੁਰਬਖਸ਼ ਸਿੰਘ ਜੀ 'ਪ੍ਰੀਤਮ' ਸੇਠ ਸੁਦਰਸ਼ਨ ਸਿੰਘ ਜੀ ਨੇ ਭੀ ਆਪਨੇ ਵਲੋਂ ਹੋਲੇ ਦਾ ਸਮਾਗਮ ਅਰ ਨਾਲ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਦੇ ਦ੍ਰਸ਼ਨਾਂ ਨਮਿਤ ਸਵਾ ਲਖ ਚੰਡੀ ਦੀ ਵਾਰ ਦੇ ਪਾਠ ਕਰਵੌਣ ਦੀ ਅਰਜ ਕੀਤੀ ਅਰ ਨਾਲ ਹੀ ਅਰਜ਼ ਕੀਤੀ ਏਹ ਸਭ ਕੁਝ ਸ੍ਰੀ ਭੈਣੀ ਸਾਹਿਬ ਵਿਖੇ ਹੋਣ ਵਾਸਤੇ। ਕੁਦਰਤੀ ਤੌਰ ਤੇ ਬਾਕੀ ਅਰਜਾਂ ਕਰਨ ਵਾਲਿਆਂ ਨਾਲੋਂ ਸੇਠ ਜੀ ਦੀ ਅਰਜ਼ ਵਿਚ ਬਹੁਤੀ ਕਸ਼ਸ਼ ਸੀ ਜਿਸ ਨੂੰ ਹਜ਼ੂਰ ਸਚੇ ਪਾਤਸ਼ਾਹ ਜੀ ਨੇ ਅਪਨੇ ਜਨਕ ਸਮਾਨ ਸੇਠ ਪ੍ਰਿਵਾਰ ਨੂੰ ਸੰ: ੨੦੧੩ ਦੇ ਹੋਲੇ ਵਾਸਤੇ ਨਿਵਾਜਿਆ ਚੂੰਕਿ ਸੇਠ ਜੀ ਨੇ ਹੋਲੇ ਦੇ ਨਾਲ ਸਵਾ ਲਖ ਚੰਡੀ ਦੀ ਵਾਰ ਦੇ ਮਹਾਨ ਪ੍ਰਯੋਗ ਦੇ ਕਰਵੌਨ ਦੀ ਮੰਗ ਮੰਗੀ ਸੀ ਇਸ ਲਈ ਸ੍ਰੀ ਸਤਿਗੁਰਾਂ ਨੇ ਇਸ ਪ੍ਰਯੋਗ ਦਾ ਸਮਾ ਹੋਲੇ ਤੋਂ ਕੁਛ ਦਿਨ ਘਟ ਦੋ ਮਹੀਨੇ ਪਹਿਲਾਂ ਦਾ ਨਿਸਚਿਤ ਕੀਤਾ!

ਅਰ ਜਿਸ ਦੇ ਮੁਤਾਬਕ ੭ ਮਾਘ ਸੰਮਤ ੨੦੧੩ ਵਾਲੇ ਦਿਨ ਸ੍ਰੀ ਚੰਡੀ ਦੀ ਵਾਰ ਦੇ ਸਵਾ ਲਖ ਪਾਠ ਕਰਨ ਦੇ ਨਾਲ ਹੀ ਇਸ ਸਾਲ ਦੇ ਹੋਲੇ ਦਾ ਸ੍ਰੀ ਗਣੇਸ਼ ਕਰ ਦਿਤਾ ਉਸ ਦਿਨ ਤੋਂ—

ਜਿਉਂ ਜਿਉਂ ਤਿਥਾਂ ਦੇ ਹਸਾਬ ਨਾਲ ਹੋਲੇ ਦੀਆਂ ਤਾਰੀਖਾਂ ਘਟ ਹੁੰਦੀਆਂ ਗਈਆਂ ਤਿਉਂ ਤਿਉਂ ਇਸ ਮਹਾਨ ਯਗ ਹੋਮ ਦੇ ਸਮਾਗਮ ਅਰ ਪਾਠਾਂ ਦੇ ਪ੍ਰਵਾਹ ਵਿਚ ਵਾਧਾ ਹੁੰਦਾ ਗਿਆ ਅਰ ੨੦ ਫਗਣ ਤੋਂ ਏਹ ਅਨੰਦ ਮਈ ਪ੍ਰਵਾਹ ਚੰਗੇ ਜੋਬਨ ਵਿਚ ਆ ਗਇਆ!

ਕਲੂ ਕਾਲ ਦੇ ਮਾਦਾ ਪ੍ਰਸਤ ਜਮਾਨੇ ਵਿਚ

ਹੋ ਰਹੇ ਪੁਰਾਤਨ ਮ੍ਰਯਾਦਾ ਅਨੁਸਾਰ ਸ੍ਰੀ ਦਸਮੇਸ ਸਤਿਗੁਰਾਂ ਵਲੋਂ ਪ੍ਰਚੱਲਤ ਕੀਤੇ ਯੋਗ ਹੋਮ ਮੁਤਾਬਕ ਇਸ ਹਵਨ ਕੁੰਡ ਵਿਚੋਂ ਸੁਧ ਸੁਗੰਗਤਾ ਭਰੀ ਪਵਨ ਦੇ ਝੋਲੇ ਦੂਰ ਦੂਰ ਬੈਠੇ ਸਿਖਾਂ ਸਾਧਾਂ ਸੰਤਾਂ ਮਹੰਤਾਂ ਪ੍ਰੇਮੀਆਂ ਨੂੰ ਲਗੇ ਅਪਨੇ ਵਲ ਖਿਚਨ "ਅਲੀਅਲ ਗੁੰਜਾਤ ਅਲੀਅਲ ਗੁੰਜਾਤ" ਦੇ ਮਹਾਂ ਵਾਕ ਅਨੁਸਾਰ ਲਗੇ ਗੁਰੂ ਚਰਨਾਂ ਦੇ ਭੌਰੇ ਸ੍ਰੀ ਭੈਣੀ ਸਾਹਿਬ ਵਿਚ ਆਣਕੇ ਸਤਿਗੁਰੂ ਸਚੇ ਪਾਤਸ਼ਾਹ ਦੇ ਕੰਵਲ ਮਨਿੰਦ ਦ੍ਰਸ਼ਨ ਦੇ ਦੁਆਲੇ ਗੁੰਜਾਰਾ ਪੌਣ—

੨੮ਫਗਣ ਨੂੰ ਸੰਗਤ ਦੀ ਕਾਫੀ ਰੌਣਕਹੋਗਈ ੩੦ ਪਾਠੀਆਂ ਦੀਆਂ ੫ ਰੋਲਾਂ ਹਰ ਦੋ ਘੰਟੇ ਪਿਛੋਂ ਬਦਲਦੀਆਂ ਸਨ। ੪ ਵਜੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਤੇ ਵਡੇ ਲੰਗਰ ਅਰ ਕੋਠੀ ਵਾਲੇ ਲੰਗਰ ਵਿਚ ਗਹਿਮਾ ਗਹਿਮ ਰਹਿੰਦੀ ਭਾਂਵੇ ਪ੍ਰੋਗ੍ਰਾਮ ਅਨੁਸਾਰ ਹੋਲੇ ਦੀਆਂ ਤਾਰੀਖਾਂ ੨-੩-੪ ਚੇਤਰ ਨਿਸਚਿਤ ਸਨ ਪਰ ਯੱਗ ਹੋਮ ਦੇ ਹੋ ਰਹੇ ਇਸ ਮਹਾਨ ਕੁੰਭ ਅਰ ਸ੍ਰੀ ਸੇਠ ਜੀ ਦੇ ਅੰਦਰ ਸੰਗਤ ਦੇ ਦਰਸਨਾਂ ਲਈ ਸਚੇ ਉਤਸਾਹ ਦੇ ਕਾਰਨ ਹੋਲੇ ਦੇ ਸਮਾਗਮ ਦਾ ਸਾਖਿਅਤ ਰੂਪ ੨੮ ਫ਼ਗਨ ਤੋਂ ਅਪਨੇ ਪੂਰੇ ਆਕਾਰ ਵਿਚ ਆ ਗਇਆ।

## ੨੯ ਫਗਣ

ਅਜ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਤੋਂ ਉਪ੍ਰੰਤ ਸ੍ਰੀ ਭੈਣੀ ਸਾਹਿਬ ਅਰ ਸ੍ਰੀ ਰਾਮ ਸਰ ਦੇ ਵਿਚ ਬਹੁਤ ਸੰਗਤਾਂ ਦੇ ਦਰਸ਼ਨ ਦੀਦਾਰੇ ਹੋ ਰਹੇ ਸਨ। ਇਸ ਦਿਨ ਇਕ ਦਰਸ਼ਕ ਸ੍ਰੀ ਅਨੰਦ ਪੁਰ ਸਾਹਿਬ ਦੇ ਹੋਲੇ ਮਹੱਲੇ ਨੂੰ ਜਾਂਦਾ ਰਸਤੇ ਵਿਚੋਂ ਸਤਿਗੁਰੂ ਸਚੇ ਪਾਤਸ਼ਾਹ ਦੀ ਸੋਅ ਸੁਣਕੇ ਸ੍ਰੀ ਭੈਣੀ ਸਾਹਿਬ ਆਇਆ ਤੇ ਸ੍ਰੀ ਰਾਮ ਸਰ ਪਹੁੰਚ ਕੇ ਸਤਿਗੁਰਾਂ ਦੇ ਚਰਨ ਪਰਸੇ ਏਸ ਸਜਨ ਨੇ ਅਪਨਾ ਨਾਮ ਵੈਦਰਾਜ ਏ. ਐਸ. ਮਿਰਗਿੰਦ ਦਸਿਆ ਅਰ ਸ੍ਰੀ ਆਲਿਮ ਜੀ ਦੀ ਵਾਕ ਫ਼ੀਜਤ ਦ੍ਰਸਾਕੇ ਉਹਨਾਂ ਦੇ ਗੁਰ ਪੁਰੀ ਸਿਧਾਰ ਜਾਣ ਤੇ ਅਫਸੋਸ ਪ੍ਰਗਟ ਕੀਤਾ। ਉਸ ਨਾਲ ਬਚਨ ਕਰਦਿਆਂ ਸਤਿਗੁਰੂ ਸਚੇ ਪਾਤਸ਼ਾਹ ਜੀ ਬਚਨ ਕੀਤਾ ਕਿ ਵੈਸੇ ਸਤਿਗੁਰਾਂ ਦੀ ਰਜ਼ਾ ਵਿਚ ਕੋਈ ਉਜਰ ਨਹੀ ਜੋ ਕੁਝ ਉਸਨੂੰ ਮਨਜ਼ੂਰ ਹੈ ਹੋ ਰਹਿਆ ਹੈ ਵੈਸੇ ਇਸ ਸਾਲ ਸਾਡੇ ਚਾਰ ਅਜਿਹੇ ਸਜਣ ਚਲਾਣਾ ਕਰ ਗਏ ਹਨ ਜਿਨਾਂ ਦਾ ਘਾਟਾ ਸਾਨੂੰ ਕਾਫੀ ਪ੍ਰਤੀਤ ਹੁੰਦਾ ਹੈ।

## ੧. ਸੂ: ਦਇਆ ਸਿੰਘ ਜੀ

ਜਿੰਨਾਂ ਦੇ ਹੁੰਦਿਆਂ ਸਾਨੂੰ ਦੀਵਾਨ ਦੇ ਪ੍ਰਬੰਧ ਦੀ ਰਤਾ ਭਰ ਭੀ ਚਿੰਤਾ ਨਹੀ ਸੀ ਹੁੰਦੀ।

## ੨. ਬਾਬਾ ਦਸੌਂਧਾ ਸਿੰਘ ਜੀ

ਜਿੰਨਾਂ ਦੇ ਨਾਮ ਅਭਿਆਸ ਤੇ ਅਨਭਵੀ ਬਚਨਾਂ ਤੇ ਸਾਨੂੰ ਪ੍ਰਮਾਰਥ ਸਬੰਧੀ ਕਾਫੀ ਮਦਦ ਮਿਲਦੀ ਸੀ।

## —੩. ਸ੍ਰੀ ਆਲਿਮ ਜੀ

ਜਿੰਨਾਂ ਦੀ ਵਿਦਵਤਾ ਤੇ ਖੋਜ, ਅਰ ਪੰਥਕ ਸੇਵਾ ਤੇ ਹੋਰ ਸੁਸੈਟੀਆਂ ਦੇ ਸਜਨਾਂ ਨਾਲ ਬਚਨ ਬਿਲਾਸ ਕਰ ਲੈਣ ਦਾ ਕਾਫੀ ਮੁਹਾਵਰਾ ਸੀ।

## ੪. ਸੰਤ ਗਿਆਨਾ ਸਿੰਘ ਜੀ

ਜਿੰਨਾਂ ਦੀ ਮੌਜੂਦਗੀ ਵਿਚ ਸਾਨੂੰ ਕਿਸੇ ਮੇਲੇਦੇ ਦੇਣ ਲੈਣ ਤੇ ਹੋਰ ਬਹੁਤ ਸਾਰੇ ਕਰਨ ਵਾਲੇ ਕੰਮਾਂ ਦੇ ਪ੍ਰਬੰਧ ਦਾ ਕਦੇ ਰਤਾ ਜਿੰਨਾਂ ਫਿਕਰ ਨਹੀਂ ਸੀ ਹੋਇਆ" ਸੰਤ ਗਿਆਨਾ ਸਿੰਘ ਜੀ ਦੇ ਚੜਾਈ ਕਰ ਜਾਣ ਨਾਲ ਸਾਡਾ ਇੰਜਨ ਹੀ ਟੁਟ ਗਿਆ ਹੈ।

ਪਰ ਜੋ ਸਤਿਗੁਰੂ ਜੀ ਦੀ ਰਜ਼ਾ ਇਤ ਆਦਕ ਹੋਰ ਕਈ ਇਕ ਇਤਹਾਸਕ ਵਿਚਾਰਾਂ ਸ੍ਰੀ ਏ ਐਸ ਮਿਗ੍ਰਿੰਦ ਜੀ ਨਾਲ ਹੋਈਆਂ।

## ੨੯ ਸ਼ਾਮ ਦਾ ਦੀਵਾਨ

ਅਜ ਸ਼ਾਮ ਦੇ ਦੀਵਾਨ ਵਿਚ ਬਹੁਤ ਗਿਣਤੀ ਵਿਚ ਸਮੇਤ ਰਾਗੀਆਂ ਦੇ ਕੀਰਤਨ ਵਿਚ ਸਤਿਗੁਰਾਂ ਨੇ 'ਮਾਘ ਬਿਤੀਤ' ਸਬਦ ਪੜਿਆ

ਜਿਸ ਤੋਂ ਪ੍ਰਭਾਵਤ ਹੋਕੇ ਸਭ ਸੰਗਤ ਝੂਮ ਉਠੀ ਪਿਛੋਂ ਵੈਦਰਾਜ ਸ੍ਰੀ ਏ ਐਸ ਮ੍ਰਿਗਿੰਦ ਨੇ ਸਤਿ ਗੁਰਾਂ ਤੋਂ ਆਗਿਆ ਪ੍ਰਾਪਤ ਕਰਕੇ ਨਾਮ ਰਸ ਤੇ ਸਤਿਗੁਰੂ ਦੀ ਸ਼ਰਧਾ ਸਬੰਧੀ ਤਕ੍ਰੀਬਨ ੨੦ ਮਿੰਟ ਤਕਰੀਰ ਤੇ ਕਵਿਤਾ ਸੁਣਾਕੇ ਸੰਗਤ ਨੂੰ ਨਿਹਾਲ ਕੀਤਾ। ਉਸ ਤੋਂ ਬਾਦ ਨਾਮਧਾਰੀ ਪੰਥ ਦੇ ਪੁਰਾਣੇ ਵਰਕਰ ਗੁਰਬਾਣੀ ਦੇ ਖੋਜੀ ਸੰਤ ਫਤਹ ਸਿੰਘ ਜੀ ਨੇ ਵੈਦਰਾਜ ਜੀ ਦੇ ਭਾਵਾਂ ਦਾ ਪੂਰਾ ਖਲਾਸਾ ਕਰਕੇ ਨਾਮ ਦੀ ਮਹੱਤਤਾ ਦਾ ਵਰਨਨ ਕੀਤਾ ਤੇ ਦਸਿਆ ਕਿ ਮੈਂ ਇਹ ਗਲ ਕਿਸੇ ਤੁਅਸਬ ਨਾਲ ਨਹੀਂ ਸਗੋਂ ਬਿਲਕੁਲ ਗੈਰ ਜਾਨਬ ਦਾਰੀ ਨਾਲ ਕੈਂਹਦਾ ਹਾਂ ਕਿ ਬਾਣੀ ਤਾਂ ਭਾਂਵੇ ਅਜ ਆਮ ਲੋਕ ਪੜਦੇ ਵੇਖੇ ਜਾਂਦੇ ਹਨ ਪਰ ਨਾਮ ਸਿਮਰਨ ਸਿਵਾਇ ਨਾਮਧਾਰੀਆਂ ਦੇ ਕੋਈ ਵਿਰਲਾ ਹੀ ਕਰਦਾ ਹੈ।

ਨਾਮ ਸਿਮਰਨ ਤੇ ਨਾਮ ਰਸ ਸਬੰਧੀ ਸੰਤਾਂ ਬਹੁਤ ਖੋਜ ਭਰੀ ਵਿਆਖਿਆ ਕੀਤੀ ਉਪ੍ਰੰਤ ੧ ਘੰਟੇ ਵਾਸਤੇ ਨਾਮ ਸਿਮਰਨ ਦਾ ਨਿਤਨੇਮ ਹੋਕੇ ਦੀਵਾਨ ਦੀ ਸਮਾਪਤੀ ਹੋਈ।

## ੩੦ ਫਗਣ

ਅਜ ਚੰਡੀ ਦੀ ਵਾਰ ਦੇ ੩੫ ਸੈਂਚੀਆਂ ਤੇ ਪਾਠ ਅੰਮ੍ਰਿਤ ਵੇਲੇ ਤੋਂ ਅਰੰਭ ਹੋ ਗਏ।

ਸ੍ਰੀ ਆਸਾ ਜੀ ਦੀ ਵਾਰ ਤੋਂ ਉਪ੍ਰੰਤ ਸੰਗਤਾਂ ਨੇ ਅਪਨੀ ੨ ਮਰਜੀ ਅਨੁਸਾਰ ਸਰਦਾਈ ਅਥਵਾ ਗਰਮ ਚਾਹਟੇ ਦਾ ਜਲ ਪਾਨ ਕੀਤਾ।

ਇਸ ਦਿਨ ਸ੍ਰੀ ਸਤਿਗੁਰੂ ਜੀ ਅਰ ਇਸ ਯਗ ਦੇ ਉਚੇਚੇ ਦਰਸਨ ਕਰਨ ਆਏ ਸਜਨਾਂ ਵਿਚੋਂ ਸ੍ਰੀ ਮਾਨ ਸੰਤ ਰਾਮ ਸਿੰਘ ਜੀ ਇੰਨਚਾ-ਰਜ ਕਾਰ ਸੇਵਾ ਗੁ: ਫਤਹ ਗੜ ਸਾਹਿਬ, ਸ੍ਰੀ ਮਾਨ ਗਿਆਨੀ ਈਸਰ ਸਿੰਘ ਜੀ ਦਰਦ ਤੇ ਉਨਾਂ ਦੇ ਨਾਲ ਆਇ ਪਤਵੰਤੇ ਸਜਨਾਂ ਦੇ ਨਾਮ ਵਿਸ਼ੇਸ਼ ਸਨ।

ਅਜ ਭੀ ਸ਼ਾਮ ਦੇ ਦੀਵਾਨ ਤੋਂ ਪਿਛੇ ਵੈਦ ਰਾਜ ਜੀ ਨੇ ਕੁਝ ਕਵਿਤਾ ਅਰ ਕੁਝ ਵਿਆਖਿਆ ਰਾਹੀਂ ਸਤਿਗੁਰਾਂ ਦੇ ਵਰਤਮਾਨ ਅਸੂਲਾਂ ਦੀ ਬਹੁਤ ਸੁੰਦਰ ਸ਼ਬਦਾਂ ਨਾਲ ਸਲਾਹਤਾ ਕੀਤੀ।

ਫਿਰ ਨਾਮ ਸਿਮਰਨ ਦਾ ਨਿਤਨੇਮ ਹੋਕੇ ਸ਼ਾਮ ਦੇ ਦੀਵਾਨ ਦੀ ਸਮਾਪਤੀ ਹੋਈ।

ਸ਼ਾਮ ਤਕ ੪੦ ਸੈਚੀਆਂ ਤੇ ਪਾਠਾਂ ਦਾ ਅਰੰਭ ਹੋ ਗਇਆ।

ਰਾਤ ਨੂੰ ੯ ਵਜੇ ਤੇ ੧੧ ਤਕ ਜਥੇਦਾਰ ਕਰਤਾਰ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਲੰਗਰ ਦ ਦੌਰਾਨ ਵਿਚ ਹਲੇ ਦਾ ਦੀਵਾਨ ਸਜਾਇਆ। ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਸ੍ਰੀ ਸਤਿ-ਗੁਰੂ ਹਰੀ ਸਿੰਘ ਜੀ ਦੀਆਂ ਸਾਖੀਆਂ ਸੰਗਤਾਂ ਨੂੰ ਸੁਣਾਕੇ ਨਿਹਾਲ ਕੀਤਾ।

## ੧ ਚੇਤਰ

ਅਜ ਅੰਮ੍ਰਿਤ ਵੇਲੇ ਸੰਤ ਕਰਤਾਰ ਸਿੰਘ ਜੀ ਤੇ ਸੰਤ ਦਿਆਲ ਸਿੰਘ ਜੀ ਨੇ ਆਪਨੇ ਸਾਥੀਆਂ ਸਮੇਤ ਸ੍ਰੀ ਹਰੀ ਮੰਦਰ ਵਿਚ ਵਾਰੇ ਦਾ ਕੀਰਤਨ ਕੀਤਾ। ਏਹ ਕੀਰਤਨ ਕਿਤਨਾ ਆਨੰਦ ਮਈ ਸੀ ਕਲਮ ਨਾਲ ਨਹੀਂ ਦਸਿਆ ਜਾ ਸਕਦਾ-ਜਿਸ ਵੇਲੇ ਸਤਿਗੁਰੂ ਸਚੇ ਪਾਤਸ਼ਾਹ ਨੇ "ਚੜਿ ਚੇਤ ਬਸੰਤ ਮੇਰੇ ਪਿਆਰੇ ਭਲੀਏ ਰੁਤੇ" ਰਸ ਭਿੰਨੀ ਲੈ ਵਿਚ ਸਬਦ ਲਾਇਆ ਮਾਨੋ ਹਰੀ ਮੰਦਰ ਅੰਦਰ ਸਰੋਤਿਆਂ ਨੂੰ ਇਕ ਉਹ ਹਲੂਣਾ ਆਇਆ—ਜੇਹੜਾ ਮਨੁਖੀ ਜੀਵਨ ਵਿਚ ਕਦੇ ਸਬਬ ਨਾਲ ਹੀ ਔਂਦਾ ਹੈ।

ਸਭ ਸਰੋਤੇ ਨੀਮ ਬਿਸਮਿਲ ਹੋ ਗਏ ਸਨ। ਕੀਰਤਨ ਤੋਂ ਪਿਛੋਂ ਸੰਗਤਾਂ ਜਲ ਪਾਨ ਦੇ ਆਹਰ ਲਗ ਗਈਆਂ ਉਪ੍ਰੰਤ ੨ ਵਜੇ ਦੁਪੱਹਰੇ ਰਾਮਸਰ ਸਾਹਿਬ ਦੇ ਬੋਹੜ ਹੇਠਾ ਜਥੇਦਾਰ ਮਸਾ ਸਿੰਘ ਜੀਨੇ ਹਲੇ ਦਾ ਦੀਵਾਨ ਸਜਾਇਆ।

## ਸ਼ਾਮ ਦਾ ਦੀਵਾਨ

ਹਰ ਰੋਜ਼ ਦੀ ਤਰਾਂ ਸ਼ਾਮ ਦੇ ਦੀਵਾਨ ਦੀ ਪੇਹਲੀ ਚੌਂਕੀ ਭਾਈ ਗੁਰਬਖਸ਼ ਸਿੰਘ ਰਾਗੀ ਸ੍ਰੀ ਭੈਣੀ ਸਾਹਿਬ ਵਾਲਿਆਂ ਦੀ ਹੋਈ, ਫਿਰ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ ਨੇ ਕੀਰਤਨ

ਸ਼ੁਰੂ ਕੀਤਾ "ਜੌ ਰਾਜ ਦੇਹਿ ਤ ਕਵਨ ਬਡਾਈ" ਸਤਿਗੁਰੂ ਸਚੇ ਪਾਤਸ਼ਾਹ ਜੀ ਹਜ਼ੂਰੀ ਵਿਚ ਬੈਠੇ ਨਿਕਟ ਵਰਤੀਆਂ ਨਾਲ ਇਸ ਸਬਦ ਦੇ ਇਕ ਇਕ ਪਦ ਤੇ ਵਿਚਾਰ ਅਰੰਭ ਡੂੰਘੇ ਭਾਵ ਦ੍ਰਸਾਕੇ ਮਹਾਂ ਅਨੰਦ ਦੀ ਦਾਤ ਬਖਸ਼ ਰਹੇ ਸਨ।

ਫਿਰ ਸੰਤ ਜੀ ਨੇ—

"ਗੁਰ ਬਿਨ ਮਨ ਕਾ ਤਾਕ ਨ ਉਘੜੈ" ਸਬਦ ਡਾਢੀ ਸੁੰਦਰ ਲੈ ਵਿਚਪੜਿਆ—

ਅਜਦਾ ਕੀਰਤਨ ਵਡੇ ਪੰਡਾਲ ਵਿਚ ਸੀ ਦੀਵਾਨ ਤੋਂ ਬਾਦ ਨਾਮ ਸਿਮਰਨ ਦਾ ਨਿਤ ਨੇਮ ਹੋਇਆ—ਤੇ ਰਾਤ ਨੂੰ ਜਥੇਦਾਰ ਕਰਤਾਰ ਸਿੰਘ ਜੀ ਸ੍ਰੀ ਭੈਣੀ ਸਾਹਿਬ ਹਲੇ ਦਾ ਦੀਵਾਨ ਲਾਕੇ ਸੰਗਤਾਂ ਨੂੰ ਨਿਹਾਲ ਕੀਤਾ।

ਇਸ ਦਿਨ ੫੫ ਸੰਚੀਆਂ ਉਤੇ ਪਾਠ ਹੋ ਰਹੇ ਸਨ ।

ਸੰਗਤ ਦੀਹਾਜਰੀ ਇਸ ਦਿਨ ਤਕ੍ਰੀਬਨ ੪ ਹਜਾਰ ਦੇ ਲਗ ਭਗ ਹੋ ਚੁਕੀ ਸੀ।

## ੨ ਚੇਤਰ

ਅਜ ਅੰਮ੍ਰਿਤ ਵੇਲੇ ੩॥ ਵਜੇ ਤੋਂ ਸੰਤ ਕਰਤਾਰ ਸਿੰਘ ਸੰਤ ਪੂਰਨ ਸਿੰਘ ਸੰਤ ਦਿਆਲ ਸਿੰਘ ਜੀ ਪੱਦੀ ਖਾਲਸਾ, ਤੇ ਸ੍ਰੀ ਮਾਨ ਸੰਤ ਆਲਾ ਸਿੰਘ ਜੀ ਨੇ ਇਕਠਿਆਂ ਵਾਰੇ ਦਾ ਕੀਰਤਨ ਕਰਨਾ ਅਰੰਭ ਕੀਤਾ। ਵਾਰਾ ਲੈਣ ਵਾਲੇ ਕੀਰਤਨੀ ਜਥੇ ਦੀਆਂ ਸੁਰੀਲੀਆਂ ਅਵਾਜ਼ਾਂ ਤੇ ਮਨੋਰੰਜਕ ਧਾਰਨਾ ਨੇ ਰਾਮ ਸਰ ਦੇ ਆਲੇ ਦੁਆਲੇ ਦੇ ਸਭ ਜੀਅ ਜੰਤ ਨੂੰ ਮਸਤ ਕਰ ਰਖਿਆ ਸੀ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਜਦੋਂ—

"ਗੁਰ ਸਿਖ ਲੰਘ ਗੁਰੂ ਪਹਿ ਜਾਈ" ਸ਼ਬਦ ਉਚਾਰਨ ਕੀਤਾ ਤੇ ਸੰਗਤਾਂ ਦੇ ਹਿਰਦਿਆਂ ਨੂੰ ਇਸ ਤੁਕ ਦੀ ਸੁੰਦਰ ਲੈ ਨੇ ਅਨੀਆਲੇ ਤੀਰ ਵਾਙਣ ਵਿੰਨਸੁਟਿਆ ਤੇ ਵੈਰਾਗੀ ਕਰ ਦਿਤਾ।

ਤਕ੍ਰੀਬਨ ੮ ਵਜੇ ਇਸ ਦੀਵਾਨ ਦੀ ਸਮਾਪਤੀ ਹੋਈ। ਇਸ ਦੀਵਾਨ ਵਿਚ ਰਾਤ ਨਾਲੋਂ ਡਿਉਢੀ ਸੰਗਤ ਸੀ, ਸੰਗਤ ਦੀ ਭਾਰੀ ਗਿਣਤੀ ਦਾ ਅੰਦਾਜਾ ਲਾਕੇ ਸ੍ਰੀ ਸਤਿਗੁਰਾਂ ਅਜ ਦੋ ਥਾਵਾਂ ਤੇ ਹਲੇ ਦੇ ਦੀਵਾਨ ਲਈ ਹੁਕਮ ਕੀਤਾ। ਜਿਸਦੇ ਮੁਤਾਬਕ ਠੀਕ ਦਸ ਵਜੇ ਪੰਡਾਲ ਵਿਚ ਜਥੇਦਾਰ ਇੰਦ੍ਰ ਸਿੰਘ ਜੀ ਗਿਲਾਂ, ਤੇ ਵਡੇ ਥੜੇ ਤੇ ਜਥੇਦਾਰ ਗਿਆਨ ਸਿੰਘ ਜੀ ਵੀਰੋਕਿਆਂ ਵਾਲਿਆਂ ਨੇ ਦੀਵਾਨ ਸਜਾ ਦਿਤੇ। ਜੋ ੨-੨ ਘੰਟਿਆਂ ਤਕ ਬਹੁਤ ਅਨੰਦ ਮਈ ਕੀਰਤਨ ਕਰਦੇ ਰਹੇ। ਉਪ੍ਰੰਤ ਪੰਡਾਲ ਸਥਾਨ ਤੇ ਸ੍ਰੀਮਾਨ ਪੰਡਤ ਗੋਪਾਲ ਸਿੰਘ ਜੀ, ਬਾਹਰ ਥੜੇ ਤੇ ਸੰਤ ਨਿਰੰਜਨ ਸਿੰਘ ਜੀ ਦੇ ਕੀਰਤਨਾਂ ਦਾ ਅਰੰਭ ਹੋਇਆ।

ਜਿਥੇ ਪੰਡਤ ਜੀ ਦੇ ਦੀਵਾਨ ਵਿਚ ਬੇ-ਸ਼ੁਮਾਰ ਸੰਗਤਾਂ ਪੰਡਤ ਜੀ ਤੋਂ ਦੇਹਧਾਰੀ ਗੁਰੂ ਅਰ ਗੁਰ ਮੰਤ੍ਰ ਦੀ ਮਹਿਮਾ ਦਾ ਰਸ ਮਾਣ ਰਹੀਆਂ ਸਨ ਓਥੇ ਸੰਤ ਨਿਰੰਜਨ ਜੀ ਦੇ ਦੀਵਾਨ ਵਿਚ ਭੀ ਬਾਵਜੂਦ ਧੁਪ ਤੇ ਜਗਾ ਘਟ ਹੋਣ ਦੇ ਭੀ ਬੇਅੰਤ ਸੰਗਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਜਸ ਵਿਚ ਸ਼ਾਂਤ ਚਿਤ ਬੈਠੀਆਂ ਸਨ।

ਅਜ ਸ੍ਰੀ ਭੈਣੀ ਸਾਹਿਬ ਦੇ ਚਾਰ ਚੁਫੇਰੇ ਸੰਗਤਾਂ ਹੀ ਸੰਗਤਾਂ ਨਜਰ ਆ ਰਹੀਆਂ ਸਨ। ਸਭ ਸੰਗਤਾਂ ਬਿਨਾਂ ਕਿਸੇ ਵਿਤਕਰੇ ਤੇ ਧਕੇ ਤੋਂ ਵਡੇ ਤਬੇਲਿਆਂ ਦੇ ਅੰਦਰ ਪੰਗਤਾਂ ਰਾਹੀ ਬੈਠ ਲੰਗਰ ਛਕ ਰਾਮਸਰ ਵਲ ਨੂੰ ਤੁਰੀਆਂ ਆ ਰਹੀਆਂ ਸਨ।

## ਸ਼ਾਮ ਦਾ ਦੀਵਾਨ—

੪॥ ਵਜੇ ਤੋਂ ਸ਼ਾਮ ਦੇ ਦੀਵਾਨ ਦਾ ਅਰੰਭ ਹੋਇਆ। ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਆਪਦੇ ਸਿੰਘਾਸਨ ਪਰ ਬਿਰਾਜਮਾਨ ਹੋ ਗਏ। ਬਸ ਫਿਰ ਕੀ ਸੀ, ਉਸ ਵੇਲੇ ਦਾ ਦ੍ਰਿਸ਼ਜ ਉਹੀ ਜਾਣਦੇ ਹਨ, ਜਿਨਾਂ ਨੂੰ ਉਹ ਸਮਾਂ ਵੇਖਣਾਂ ਨਸੀਬ ਹੋਇਆ। ਸਤਿਗੁਰਾਂ ਨੂੰ ਨਮਸ਼ਕਾਰ ਕਰਨ ਵਾਲਿਆਂ ਦਾ ਤਾਂਤਾ ਇਤਨਾ ਮਿਲਵਾਂ ਬਝਾ ਸੀ ਕਿ ਜਿਥੋਂ ਦੀ ਹਵਾ ਨੂੰ ਭੀ ਲੰਘਨ ਦੀ ਗੁੰਜਾਇਸ਼ ਨਹੀਂ ਸੀ। ਏਹ ਸਿਲਸਿਲਾ ਪੌਣੇ ਸਤ ਵਜੇ ਤਕ ਅਤੁਟ ਰਿਹਾ। ਐਉਂ ਜਾਪਦਾ

ਸੀ ਕਿ ਅਜ ਸਾਰੇ ਸੰਸਾਰ ਦੀ ਜੜ ਚੇਤਨ ਮਾਇਆ ਸਤਿਗੁਰਾਂ ਦੇ ਚਰਨਾਂ ਨੂੰ ਨਮਸ਼ਕਾਰ ਕਰਨ ਵਾਸਤੇ ਹੀ ਆ ਗਈ ਹੈ।

ਧਰਮ ਅਰਥ ਅਰ ਕਾਮ ਮੋਖ
ਦੇਤੇ ਨਹੀਂ ਬਾਰ।

ਦੇ ਮਹਾਨ ਵਾਕ ਦਾ ਦ੍ਰਿਸ਼ਜ ਪ੍ਰਤੱਖ ਮੂਰਤੀ-ਮਾਨ ਸੀ। ਰਾਗੀ ਆਪਣੇ ਅਨੰਦ ਵਿਚ ਕੀਰਤਨ ਕਰ ਰਹੇ ਸਨ। ਪਹਿਲੀ ਚੌਂਕੀ ਭਾਈ ਤਾਰਾ ਸਿੰਘ ਗਣੇਸ਼ਾ ਸਿੰਘ ਦੇ ਜਥੇ ਨੇ ਕੀਤੀ। ਫਿਰ ਸੰਤ ਦਰਸ਼ਨ ਸਿੰਘ ਜੀ ਨੇ—

ਬਿਸਰ ਗਈ ਸਭ ਤਾਤ ਪਰਾਈ।

ਸ਼ਬਦ ਤੋਂ ਕੀਰਤਨ ਅਰੰਭ ਕੀਤਾ। 'ਚਲ ਸਖੀਏ ਮਿਲ ਉਦਮ ਕਰੇਹਾ' ਆਦਕ ਸਬਦ ਪੜਕੇ ਉਸ ਵਕਤ ਦੇ ਸਰੋਤਿਆਂ ਨੂੰ ਗਦ ਗਦ ਕੀਤਾ। ਇਸ ਅਖੰਡ ਕੀਰਤਨ ਦੇ ਪਿਛੋਂ ਜਦ ਕਿ ਹੁਣ ਪੌਣੇ ਸਤ ਦਾ ਟਾਈਮ ਹੋ ਚੁਕਾ ਸੀ ਤੇ ਸੰਗਤਾਂ ਅਜੇ ਸਾਰੀਆਂ ਨਮਸ਼ਕਾਰ ਨਹੀਂ ਕਰ ਸਕੀਆਂ ਸਨ। ਸਤਿਗੁਰਾਂ ਵਲੋਂ ਨਾਮ ਸਿਮਰਨ ਦੇ ਨਿਤਨੇਮ ਦੇ ਅਰੰਭ ਦਾ ਹੁਕਮ ਹੋ ਗਿਆ। ਤੇ ਅਰਦਾਸ ਤੋਂ ਪਿਛੋਂ ਸਭ ਸੰਗਤਾਂ ਆਪਣੇ ਆਪਣੇ ਅਸਥਾਨ ਤੇ ਬੈਠ ਗਈਆਂ। ਇਸ ਵਕਤ ਪੰਡਾਲ ਦੀ ਹਾਜਰੀ ੧੦ ਹਜ਼ਾਰ ਦੇ ਲਗ ਪਗ ਸੀ, ਪਰ ਸਤਿਗੁਰੂ ਸਚੇ ਪਾਤਸ਼ਾਹ ਦੇ ਪ੍ਰਭਾਵ ਨਾਲ ਇਸਤਰਾਂ ਪ੍ਰਤੀਤ ਹੋ ਰਿਹਾ ਸੀ ਕਿ ਇਹ ਹਜ਼ਾਰਾਂ ਮਨੁਖਾਂ ਦਾ ਪੰਡਾਲ ਇਕ ਸੁੰਨ ਮੰਡਲ ਬਣ ਚੁਕਾ ਹੈ। ਏਹ ਇਕ ਉਹ ਦ੍ਰਿਸ਼ਜ ਸੀ ਜੇਹੜਾ ਦੁਨੀਆਂ ਉਤੇ ਹੋਰ ਕਿਸੇ ਥਾਂ ਨਹੀਂ ਵੇਖਿਆ ਜਾ ਸਕਦਾ। ਸਭ ਨਰ ਨਾਰੀ ਬਾਲ ਬ੍ਰਿਧ ਰਸਨਾ ਨਾਲ ਨਾਮ ਸਿਮਰਨ ਕਰ ਰਹੇ ਸਨ। ਇਕ ਘੰਟੇ ਤਕ ਇਹ ਅਖੰਡ ਸਿਮ-ਰਨ ਰਿਹਾ ਤੇ ੮ ਵਜੇ ਇਸਦੀ ਸਮਾਪਤੀ ਹੋਈ।

੯ ਵਜੇ ਰਾਤ ਨੂੰ ਸ੍ਰੀ ਭੈਣੀ ਸਾਹਿਬ ਦੇ ਚੁਗਾਨ ਵਿਚ ਜਥੇਦਾਰ ਬਾਵਾ ਸਿੰਘ ਜੀ ਗਾਇਪੁਰ ਡਬਾ ਵਾਲਿਆਂ ਆਪਣੇ ਜਥੇ ਸਮੇਤ ਦੀਵਾਨ ਲਾਇਆ। ਆਪ ਬੜੇ ਪ੍ਰੇਮ ਨਾਲ ਸਤਿਗੁਰੂ ਜੀ ਦੀ ਲੋੜ ਦੇ ਪ੍ਰਕਰਣ ਤੇ ਕੀਰਤਨ ਕਰ ਰਹੇ ਸਨ। ਤੇ ਪੰਡਾਲ ਵਿਚ ਜਥੇਦਾਰ ਸੇਵਾ ਸਿੰਘ ਜੀ ਦਾ ਦੀਵਾਨ ਲਗਾ। ਇਸ ਅਸਥਾਨ ਤੇ ੯ ਵਜੇ ਤੋਂ ਲਗਕੇ ਤਿੰਨ ਵਜੇ ਤਕ ਰੈਣ ਸਬਾਈ ਕੀਰਤਨ ਹੋਇਆ। ਏਥੇ ਇਕ ਗਲ ਦਸਨੀ ਜਰੂਰੀ ਹੈ ਕਿ ਜਿਥੇ ਚਾਰ ਕੂ ਸੌ ਦਾ ਜਥਾ ਤਰਤੀਬ ਵਾਰ ਚੰਡੀ ਦੀ ਵਾਰ ਦੇ ਪ੍ਰਯੋਗ ਵਿਚ ਲਗਾ ਸੀ, ਓਥੇ ਗੁਰੂ ਚਰਨਾਂ ਤੋਂ ਵਰੋਸਾਈ ਹੋਈ ਸ੍ਰਦਾਰਨੀ ਲੀਲਾਵੰਤੀ ਜੀ ਨੇ ਸ੍ਰੀ ਭੈਣੀ ਸਾਹਿਬ ਵਿਚ ਆਈਆਂ ਬੀਬੀਆਂ ਦਾ ਇਕ ਪ੍ਰਯੋਗ ਅਰੰਭ ਕੀਤਾ ਹੋਇਆ ਸੀ, ਜੋ ਏਹ ਅਖੰਡ ਤੇ ਅਟੁਟ ਸਾਰੇ ਹੋਲੇ ਵਿਚ ਹੁੰਦਾ ਰਿਹਾ। ਸਰਦਾਰਨੀ ਜੀ ਦੋਵੇਂ ਭੈਣਾਂ ਇਸ ਕੰਮ ਨੂੰ ਬੜੀ ਦਿਲਚਸਪੀ ਨਾਲ ਕਰਦੀਆਂ ਰਹੀਆਂ। ਇਸ ਪ੍ਰਯੋਗ ਤੋਂ ਇਲਾਵਾ ਮਾਈਆਂ ਤੋਂ ਲੰਗਰ ਪਕਵੌਣ ਦਾ ਇੰਤਜ਼ਾਮ ਵੀ ਇਨਾਂ ਦੇ ਹਥ ਸੀ। ਜੋ ਬੜੇ ਪਿਆਰ ਨਾਲ ਸਾਰੀ ਸਾਰੀ ਰਾਤ ਮਾਈਆਂ ਬੀਬੀਆਂ ਪਾਸੋਂ ਲੰਗਰ ਪਕ-ਵਾਉਂਦੀਆਂ ਰਹੀਆਂ।

## ੩ ਚੇਤਰ

ਅਜ ਅੰਮ੍ਰਿਤ ਵੇਲੇ ਪੌਣੇ ਚਾਰ ਦੇ ਕਰੀਬ ਸੰਤ ਪ੍ਰੀਤਮ ਸਿੰਘ ਜੀ ਨੇ ਅਪਨੇ ਜਥੇ ਸੰਯੁਕਤ ਵਾਰੇ ਦਾ ਕੀਰਤਨ ਅਰੰਭ ਕੀਤਾ ਭਾਂਵੇਂ ਇਸ ਤੋਂ ਪੈਹਲਾਂ ਭੀ ਵਾਰੇ ਦਾ ਕੀਰਤਨ ਸੰਤਾਂ ਦਾ ਜਥਾ ਹੀ ਕਰਦਾ ਸੀ ਪਰ ਸੰਤ ਜੀ ਆਪ ਕਿਸੇ ਵਿਹਾਰ ਦੇ ਕਾਰਨ ਹਾਜ਼ਰ ਨਹੀਂ ਸਨ, ਸੰਤ ਜੀ ਦੇ ਵਾਰੇ ਦੇ ਸਮੇ ਦੀ ਸੁਰ ਵਿਚ ਸਤਿਗੁਰਾਂ ਨੇ ਇਕ ਅਲੌਕਿਕ ਸ਼ਕਤੀ ਰਖੀ ਹੋਈ ਹੈ ਆਪਦੀ ਲੈ ਵਿਚ ਆਕਰਸ਼ਣਤਾ ਹੈ।

ਸਚ ਮੁਚ ਅਜ ਆਪ ਦੀਆਂ ਸੁਰੀਲੀਆਂ ਤੇ ਮਿਠੀਆਂ ਧੁਨਾਂ ਜਿਥੇ ਸ੍ਰੋਤਿਆਂ ਨੂੰ ਪਥਰਾਂ

ਸਮਾਨ ਅਹਿਲ ਬਨਾ ਰਖਿਆ ਸੀ ਉਥੇ ਸ੍ਰੀ ਰਾਮ ਸਰ ਦੇ ਉਤਲੇ ਆਕਾਸ਼ ਵਿਚੋਂ ਭੀ ਗੁੰਜਾਰਾਂ ਆ ਰਹੀਆਂ ਸਨ ਪ॥ ਵਜੇ ਤਕ ਸਾਰਾ ਪੰਡਾਲ ਖਚਾ ਖਚ ਭਰ ਚੁਕਾ ਸੀ- ਤੇ- ਪੰਡਾਲ ਵਿਚ ਦਾਖਲੇ ਦਾ ਸਮਾਂ ਖਤਮ ਹੋਣ ਦੇ ਕਾਰਨ ਬਾਹਰ ਕਨਾਤਾਂ ਦੇ ਨਾਲ ਭੀ ਕਾਫੀ ਸੰਗਤ ਖਲੋਤੀ ਸੀ।

ਇਸ ਦੀਵਾਨ ਵਿਚ ਇਸ ਵੇਲੇ ਦੀਵਾਨ ਦੇ ਸੇਵਾ ਦਾਰਾ ਵਿਚੋਂ।

ਸ੍ਰੀ ਮਾਨ ਸ੍ਰ: ਅਨੂਪ ਸਿੰਘ ਜੀ ਡੀ. ਐਚ. ਪੀ
ਸ੍ਰੀ ਮਾਨ ਸ੍ਰ: ਸੁਚਾ ਸਿੰਘ ਜੀ ਦਿਲੀ
ਸ੍ਰੀ ਮਾਨ ਸੇਠ ਜੈਮਲ ਸਿੰਘ ਜੀ ਮੰਡੀ
ਸ੍ਰੀ ਮਾਨ ਸੰਤ ਬਲਵੰਤ ਸਿੰਘ ਜੀ ਸੋਧੀ ਦਿਲੀ
ਸ੍ਰੀ ਮਾਨ ਸੰਤ ਗਿਆਨ ਸਿੰਘ ਜੀ ਖਾਰਾ ਦਿਲੀ
ਸ੍ਰ: ਅੰਮਰੀਕ ਸਿੰਘ ਜੀ ਅਬੋਹਰ
ਸ੍ਰੀ ਮਾਨ ਸੇਖੀ ਸਹਿਬ ਜੀ ਐਮ. ਐਲ. ਏ.

ਆਦਕ ਪ੍ਰਬੰਧਕਾਂ ਦੇ ਨਾਮ ਵਰਣਨ ਸਨ (ਜੋ ਦਿਲੀ ਸੇਵਕ ਜਥੇ ਦੇ ਨਾਮ ਨਾਲ ਸ਼ਸੋਭਤ ਸਨ) ਬੜੇ ਪ੍ਰੇਮ ਨਾਲ ਗਸ਼ਤ ਕਰ ਰਹੇ। ਸਨ ਉਥੇ ਦੀਵਾਨ ਦੇ ਵਿਚਲੇ ਚੌਗਾਨ ਵਿਚ ਏਹ ਸਜਨ ੭ ਸਤਾਰਿਆਂ ਦੇ ਸਮਾਨ ਇਸ ਬੈਕੁੰਠ ਭਵਨ ਅੰਦਰ ਗੇੜੇ ਕਟ ਰਹੇ ਸਨ। ਸ਼ਮਾਂ ਤੇ ਔਣ ਵਾਲੇ ਪ੍ਰਵਾਨਿਆਂ (ਮਸਤਾਨਿਆਂ) ਦੀ ਦੇਖ ਭਾਲ ਕਰ ਰਹੇ ਸਨ--। ਵਾਰ ਦੀ ਸਮਾਪਤੀ ਤੋਂ ਪਿਛੋਂ ਭੈਰਵੀ ਦੀ ਚੌਂਕੀ ਦਾ ਅਰੰਭ ਸਤਿਗੁਰਾਂ ਨੇ 'ਪਿਰਦੇਖਨ ਦੀ ਆਸ ਤੋਂ ਕੀਤਾ ਹੁਣ ਮਸਤਾਨਿਆਂ ਨੂੰ ਕੌਣ ਆਖੇ ਇਵੇਂ ਨਹੀਂ ਇੰਵ ਕਰੋ। ਇਸ ਸ਼ਬਦ ਦੀਆਂ ਉਹ ਪੰਕਤੀਆਂ ਜੋ ਸਤਿਗੁਰਾਂ ਦੀ ਰਸਨਾਂ ਵਿਚੋਂ ਨਿਕਲ ਖੁਲੀ ਹਵਾ ਵਿਚ ਔਂਦੀਆਂ ਸਨ ਹਰ ਮੋਹਕ ਕਿਸੇ ਬ੍ਰਿਹਨ ਦੀਆਂ ਉਹ ਕੂਕਾਂ ਸਨ ਜੋ ਪੱਥਰ ਪੰਘਰਾ ਸਕਦੀਆਂ ਹੋਣ ਸਭ ਸੰਗਤ ਪਿਰ ਦੇਖਨ ਦੀ ਆਸ ਵਲ ਝਾਕ ਰਹੀ ਸੀ ਇਸ ਸਬਦ ਦੀ ਸਮਾਪਤੀ ਤੋਂ ਪਿਛੋਂ 'ਜੇ ਸਹੁ ਪ੍ਰੀਤ ਨ ਜਾਇ'।

ਇਕ ਪਾਸੇ ਸ੍ਰੀ ਸਤਿਗੁਰਾਂ ਦਾ ਹਜ਼ੂਰੀ ਜਥਾ ਤੇ ਦੂਜੇ ਪਾਸੇ ਸੰਤ ਪ੍ਰੀਤਮ ਸਿੰਘ ਜੀ ਦਾ ਜਥਾ ਸਬਦ ਪੜ੍ਹਕੇ ਸੰਗਤਾਂ ਨੂੰ ਵੈਰਾਗੀ ਕਰ ਰਿਹਾ ਸੀ।

ਤਕਰੀਬਨ ੯ ਵਜੇ ਤਕ ਇਹ ਪ੍ਰੋਗ੍ਰਾਮ ਬਣਿਆ ਰਹਿਆ ਤੇ ਫਿਰ ਅਰਦਾਸੇ ਪਿਛੋਂ ਸੰਗਤਾਂ ਜਲ ਪਾਨੀ ਤੇ ਲੰਗਰ ਛਕਣ ਵਾਸਤੇ ਡੇਰਿਆਂ ਨੂੰ ਗਈਆਂ। ੧੧ ਵਜੇ ਫਿਰ ਪੰਡਾਲ ਵਿਚ ਜਥੇਦਾਰ ਕਰਤਾਰ ਸਿੰਘ ਜੀ ਦਾ ਦੀਵਾਨ ਸਜ ਗਇਆ 'ਤਖਤ ਬਹੈ ਤਖਤੈ ਕੀ ਲਾਇਕ' ਸਬਦ ਦੀ ਵਿਆਖਿਆ ਤੇ ਸਤਿਗੁਰਾਂ ਦੀਆਂ ਕਈ ਸਾਖੀਆਂ ਸੁਣਾਈਆਂ ਗਈਆਂ।

ਏਨਾਂ ਤੋਂ ਪਿਛੋਂ ਸ੍ਰੀ ਮਾਨ ਪੰਡਤ ਗੁਪਾਲ ਸਿੰਘ ਜੀ ਨੇ ਕੀਰਤਨ ਕਰਦੇ ਸਤਿਗੁਰੂ ਦੀ ਹੋਂਦ ਤੇ ਸੰਗਤਾਂ ਨੂੰ ਕਾਇਲ ਕੀਤਾ।

ਹੋਲਾ ਖੇਡਨ ਕੇਸਾਂ ਧਾਰੀ ਦੀ ਧਾਰਨਾਂ ਦੇ ਨਾਲ ਮਸਤਾਨਿਆਂ ਸਾਰੇ ਪੰਡਾਲ ਨੂੰ ਹਲਾ ਦਿਤਾ ਪਰ ਪੰਡਤ ਜੀ ਨੇ ਛੇਤੀ ਹੀ ਸਭ ਤੇ ਕਾਬੂ ਪਾ ਲਇਆ। ਚਾਰ ਵਜੇ ਤੋਂ ਪਿਛੋਂ ਸਾਮ ਦੇ ਦੀਵਾਨ ਦਾ ਅਰੰਭ ਹੋਇਆ ਇਸ ਦੀਵਾਨ ਦਾ ਪ੍ਰਬੰਧ ਸ੍ਰ: ਸੁਚਾ ਸਿੰਘ ਜੀ ਦਿਲੀ ਦੀ ਸੰਗਤ ਸਮੇਤ ਪੂਰੀ ਜ਼ੁਮੇਵਾਰੀ ਨਾਲ ਨਿਭਾ ਰਹੇ ਸਨ।

ਪੇਹਲੀ ਚੌਂਕੀ ਸ੍ਰੀ ਮਾਨ ਭਾਈ ਗੁਰ-ਬਖਸ਼ ਸਿੰਘ ਜੀ ਸ੍ਰੀ ਭੈਣੀ ਸਾਹਿਬ ਨੇ ਕੀਤੀ ਦੂਜੀ ਚੌਂਕੀ ਭਾਈ ਲਾਲ ਅੰਮ੍ਰਤਸਰ ਨੇ ਕੀਤੀ ਤੀਜੀ ਚੌਂਕੀ ਸੰਤ ਗੁਰਬਖਸ਼ ਸਿੰਘ ਜੀ ਲੁਧਿਆਣਾਂ ਨੇ ਕੀਤੀ ਆਪ ਜੀ ਨੇ 'ਪਿਰ ਘਰ ਨਹੀਂ ਆਵੈ ਮਰੀਐ ਹਾਵੈ' ਨੂੰ ਪਹਾੜੀ ਰਾਗ ਵਿਚ ਗਾਂਵਿਆਂ ਇਸ ਦਿਨ ਭੀ ਹਜ਼ੂਰ ਸਚੇ ਪਾਤਸ਼ਾਹ ਦੇ ਚਰਨ ਪਰਸਨ ਵਾਲੇ ਦਰਸਕਾਂ ਦਾ ਸਿਲਸਿਲਾ ਅਗਨਤ ਰੂਪ ਅਥਵਾ ਕਲ ਨਾਲੋਂ ਡੇਢ ਗੁਣਾਂ ਜ਼ਿਆਦਾ ਸੀ।

ਰਾਗੀਆਂ ਦੇ ਦੀਵਾਨ ਤੋਂ ਪਿਛੋਂ ਸੰਤ ਫਤਹ ਸਿੰਘ ਜੀ ਨੂੰ ਕੁਝ ਕੇਹਣ ਵਾਸਤੇ ਹੁਕਮ

ਹੋਇਆ।

ਸੰਤ ਫਤਹ ਸਿੰਘ ਜੀ ਨੇ ਬਚਨ ਮੰਨਕੇ ਅਪਨੇ ਵਿਚਾਰਾਂ ਦਾ ਅਰੰਭ ਕੀਤਾ ਆਪ ਨੇ ਦਸਿਆ ਕਿ ਸਾਰੀ ਦੁਨੀਆਂ ਦੋ ਚੀਜਾਂ ਦੇ ਆਸਰੇ ਤੇ ਨਿਰ ਭਰ ਹੈ, ਇਕ ਸੰਤ ਗੁਰੂ ਇਕ ਗੌਰਮਿੰਟ ਸੰਤ ਗੁਰੂਆਂ ਦੇ ਸਬੰਧ ਵਿਚ ਆਪਨੇ ਸ੍ਰੀ ਸਤਿਗੁਰੂ ਰਾਮ ਸਿੰਘ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੇ ਹਜੂਰ ਸ੍ਰੀ ਸਤਿਗੁਰਾਂ ਦੇ ਪ੍ਰਚਲਤ ਕੀਤੇ ਹੋਇ ਸਤਿਜੁਗੀ ਅਸੂਲਾਂ ਦਾ ਵਰਨਨ ਕੀਤਾ ਤੇ ਦਸਿਆ ਜੇ ਕਰ ਦੁਨੀਆਂ ਦੇ ਲੋਕ ਇਨਾਂ ਅਸੂਲਾਂ ਨੂੰ ਅਪਨੌਣ ਤਾਂ ਕਿਸੇ ਨੂੰ ਕੋਈ ਤਕਲੀਫ ਰਹੇ ਤਾਂ ਮੈਂ ਜੁਮੇਂਲੈਂਦਾ ਹਾਂ। ਪਰ ਚੂੰ ਕਿ ਦੁਨੀਆਂ ਬਹੁਤਾ ਆਸਰਾ ਗੌਰਮਿੰਟ ਦਾ ਲੈਂਦੀ ਹੈ ਤੇ ਗੌਰਮਿੰਟਾਂ ਦੇ ਜੋ ਅਸੂਲ ਹੁੰਦੇ ਹਨ ਉਹ ਹੁੰਦੇ ਹਨ ਸਿਆਸੀ ਤੇ ਸਿਆਸਤ ਬੇਈਮਾਨੀ ਦਾ ਦੂਸਰਾ ਨਾਮ ਹੈ ਇਸ ਵਾਸਤੇ ਬੇਈਮਾਨੀ ਦੇ ਆਸਰੇ ਕਦੇ ਕੋਈ ਚੀਜ਼ ਵਧ ਫੁਲ ਨਹੀਂ ਸਕਦੀ।

ਅਜ ਦੀ ਗੌਰਮਿੰਟ ਵਿਚ ਹੋਰਨਾਂ ਮਹਿਕਮਿਆ ਦੀ ਗਲ ਛਡਦਿਓ ਹਾਲਾਂ ਤਕ ਪਟਵਾਰੀ ਹੀ ਕਾਬੂ ਨਹੀਂ ਔਂਦੇ ਕੁਝ ਛਕਨ ਤੋਂ ਬਗੈਰ ਏਹ ਅਜ ਦੀ ਗਲ ਹੀ ਨਹੀਂ ਕਬੀਰ ਜੁਲਾਹਾ ਸੀ ਹਾਲਾਂ ਉਸਨੂੰ ਕੋਈ ਜਮੀਨ ਵਗੈਰਾ ਦਾ ਖਾਸ ਕੰਮ ਭੀ ਨਹੀਂ ਪੈਂਦਾ ਸੀ ਪਰ ਪਟਵਾਰੀ ਦੇ ਰਵਈਏ ਤੇ ਉਹ ਭੀ ਪਿਟ ਉਠਿਆ ਸੀ। "ਹਰਕੇ ਲੋਗਾ ਮੋਕਉ ਨੀਤ ਡਸੈ ਪਟਵਾਰੀ" ਪਰ ਨਾਮਧਾਰੀਆਂ ਨੂੰ ਬਾਕੀ ਪਾਸੇ ਧਿਆਨ ਨਹੀਂ ਦੇਣਾਂ ਚਾਹੀਦਾ ਜੇਹੜੇ ਹੁਕਮ ਸਤਿਗੁਰਾਂ ਨੇ ਨਾਮਧਾਰੀਆਂ ਨੂੰ ਦਿਤੇ ਹਨ ਉਨਾਂ ਨੂੰ ਅਮਲ ਵਿਚ ਲਿਆਉਨਾ ਚਾਹੀਦਾ ਹੈ ਨਾਮਧਾਰੀਓ ਤੁਸੀਂ ਅਜ ਦੀ ਅਪਨੀ ਪੋਜੀਸ਼ਨ ਤੇ ਸਤਿਗੁਰਾਂ ਦੇ ਪਿਛਲੇ ਹੁਕਮਾਂ ਨੂੰ ਤਕੜੀ ਤੇ ਧਰਕੇ ਵੇਖੋ ਬੜਾ ਫਰਕ ਨਜਰ ਆਵੇਗਾ।

ਅਸੀਂ ਏਹ ਪਾਠ ਪ੍ਰਯੋਗ ਉਤਛੁ ਭਾਵਾਂ ਏਹਨਾਂ ਸਤਿਗੁਰਾਂ ਦੇ ਹੁਕਮ ਰੂਪ ਬੰਧਨ ਵਿਚ ਕਰਦੇ ਹਾਂ ਦਿਲੋਂ ਹੋਕੇ ਸਰਧਾ ਨਾਲ ਨਹੀ ਕਰਦੇ—

ਜੇ ਅਸੀਂ ਦਿਲੋਂ ਹੋਕੇ ਏਹ ਪ੍ਰਯੋਗ ਕਰੀਏ ਤਾਂ ਕੋਈ ਵਜਾ ਨਹੀ ਸਤਿਗੁਰੂ ਸਾਡੀ ਫਰਯਾਦ ਨ ਸੁਣੇ ਦਰਸਨ ਦੀ ਦੇਰੀ ਦਾ ਸਾਡਾ ਆਪਨਾ ਕਸੂਰ ਹੈ ਸਤਿਗੁਰੂ ਸਦਾ ਸਾਡੇ ਅੰਗ ਸੰਗ ਹੈ। ਆਦਕ—

ਸੰਤਾਂ ਦੀ ਵਿਆਖਿਆ ਤੋਂ ਪਿਛੋਂ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਸੰਤਾਂ ਦੇ ਸਬਦਾਂ ਨੂੰ ਦੁਹਰਾਂਦਿਆਂ ਹੋਇਆਂ ਅਪਨੇ ਮੇਲਿਆਂ ਦਾ ਆਦਰਸ਼ ਦਸਦਿਆਂ ਬਚਨ ਕੀਤਾ ਸੰਤ ਕੇਸਰ ਸਿੰਘ ਜੀ ਆਖਦੇ ਹੁੰਦੇ ਸਨ ਮੇਲਿਆਂ ਨੂੰ ਮੇਲਿਆਂ ਨ ਕਰੋ, ਤਾਈਂ ਉਹ ਸਮਾ ਛੇਤੀ ਔਣ ਵਾਲਾ ਹੈ ਜਿਸਦੇ ਬਾਨਣੂ ਐਟਮ ਬਨਾਨ ਵਾਲੇ ਬੰਨ ਰਹੇ ਹਨ।

ਸਤਿਗੁਰਾਂ ਦੇ ਪਿਛਲੇ ਹੁਕਮ ਸਤ ਹੋਏ ਹਨ ਹੁਣ ਸਤ ਹੋ ਰਹੇ ਹਨ ਅਗੇ ਸਤ ਹੋਣਗੇ— ਨਾਮਧਾਰੀਓ ਨਾਮ ਜਪੋ ਬਾਣੀ ਪੜੋ ਸਤਿਗੁਰਾਂ ਨਮਿਤ ਸਵਾ ਲਖ ਪਾਠਾਂ ਨੂੰ ਤਕੜੇ ਹੋਕੇ ਕਰੋ ੧ ਘੰਟਾ ਭਰ ਨਾਮ ਸਿਮਰਨ ਦਾ ਨਿਤਨੇਮ ਜਰੂਰ ਕਰਿਆ ਕਰੋ। ਅਪਨੇ ਜੀਵਨ ਅਮਲੀ ਜੀਵਨ ਦੇ ਸਚੇ ਵਿਚ ਢਾਲੋ। ਇਤ ਆਦਕ ਅਮੋਲਕ ਉਪਦੇਸ਼ ਦੇਣ ਤੋਂ ਪਿਛੋਂ ਨਾਮ ਸਿਮਰਨ ਦਾ ਨਿਤਨੇਮ ਸ਼ੁਰੂ ਹੋਇਆ। ਨਿਤਨੇਮ ਵਿਚ ਬੈਠੀ ਸੰਗਤ ਦੀ ਹਾਜ਼ਰੀ ੧੨੦੦੦ ਦੇ ਲਗ ਭਗ ਸੀ ਪਰ ਸਾਂਤ ਰਸ ਨੇ ਸਭਨੂੰ ਨੀਮ ਬਿਸਮਿਲ ਕੀਤਾ ਹੋਇਆ ਸੀ। ਕੋਈ ਉਚਾ ਸਾਹ ਭੀ ਨਹੀਂ ਲੈ ਰਿਹਾ ਸੀ ਨਿਤਨੇਮ ਦੀ ਸਮਾਪਤੀ ਤੋਂ ਪਿਛੋਂ ਵਖ ਵਖ ਥਾਵਾਂ ਤੇ ਸੰਤ ਬਹਾਲ ਸਿੰਘ ਸੰਤ ਫੌਜਾ ਸਿੰਘ ਸੰਤ ਗਿਆਨ ਸਿੰਘ ਸੰਤ ਨਿਰੰਜਨ ਸਿੰਘ ਸੰਤ ਅਮਰ ਸਿੰਘ ਆਦਕ ਜਥੇਦਾਰਾਂ ਨੇ ਦੀਵਾਨ ਸਜਾਏ। ਇਕ ਦੀਵਾਨ ਅਜ ੧੨ ਵਜੇ ਦੁਪਹਿਰ ਮਾਈਆਂ ਨੂੰ ਨਾਲ ਲੈਕੇ ਸ੍ਰ. ਲੀਲਾ ਵੰਤੀ ਤੇ ਬੀਬੀ ਤੇਜਕੌਰ ਜੀਨੇ ਭੀ ਲਾਇਆ ਤੇ ਚੰਡੀ ਦੀ ਵਾਰ ਦੇ ਪਾਠ ਅਜ ੬੬ ਸੈਂਚੀਆਂ ਤੇ ਹੋ ਰਹੇ ਸਨ

ਸਾਰਾ ਦਿਨ ਲੰਗਰ ਗੁਰੂ ਕਾ ਅਤੁਟ ਵਰਤਦਾ ਰਿਹਾ—ਇਸ ਦਿਨ ਦੀ ਹਾਜ਼ਰੀ ੧੫੦੦੦ ਤੋਂ ਜਿਆਦਾ ਸੀ ੧੦੫ ਮਨ ਪਕੇ ਆਟਾ ਲੰਗਰ ਵਿਚ ਪਕਾਇਆ ਤੇ ਵਰਤਾਇਆ ਗਿਆ ਪ੍ਰਸਾਦੇ ਸਬੰਧੀ ਕਿਸੇ ਇਕ ਜਾਤਰੂ ਨੂੰ ਇਤਰਾਜ਼ ਕਰਨ ਦਾ ਸਮਾ ਨਹੀਂ ਮਿਲਿਆ। ਇਸਤਰਾਂ ਏਹ ਦਿਨ ਭਲੀ ਭਾਂਤ ਵਿਤੀਤ ਹੋਇਆ।

## ੪ ਚੇਤਰ

ਅਜ ਹੋਲੇ ਦੀ ਸਮਾਪਤੀ ਸੀ ਅਨੇਕਾਂ ਪ੍ਰਵਾਰ ਸੱਤਿਗੁਰਾਂ ਦੇ ਹੁਕਮ ਦੀ ਪਾਲਨਾ ਕਰਨ ਹਿਤ ਅਪਨੇ ਲੜਕੇ ਲੜਕੀਆ ਨੂੰ ਅਨੰਦ ਕਰਵਾਨ ਵਾਸਤੇ ਨਾਲ ਲਿਆਏ ਸਨ। ਅਜ ਤਿਨ ਦ੍ਰਿਸ਼ਜ ਦ੍ਰਿਸ਼ਟੀ ਗੋਚਰੇ ਸਨ ਵਡੇ ਪੰਡਾਲ ਵਿਚ ਸਤਿਗੁਰਾਂ ਦੀ ਰਸਨਾਂ ਤੋਂ ਕੀਰਤਨ ਘ੍ਰਿਤ ਦੀ ਫੁਲਧਾਰਾ ਦੀ ਅਹੂਤੀ ਨਾਲ ਹੋ ਰਿਹਾ ਅਹੁਤੀਜ ਹਵਨ—ਤੇ ਪਾਠ ਤੇ ਤੀਸਰਾ ਅਨੰਦ ਕਾਰਜਾਂ ਵਾਲੇ ਲੜਕੇ ਲੜਕੀਆਂ ਦੀਆਂ ਬੈਠੀਆਂ ਤਿੰਨ ਪੰਗਤੀਆਂ, ਜਿਨਾਂ ਦੀ ਗਿਨਤੀ੩੫ ਸੀ, ਕੀਰਤਨ ਦੇ ਰਸੀਏ ਅੰਮ੍ਰਿਤ ਕੀਰਤਨ ਸ੍ਰਵਨ ਕਰ ਰਹੇ ਸਨ—ਇਸ ਕਲਜੁਗ ਦੇ ਸਮੇ ਦੇਸੀ ਘਿਉਦੀ ਅਧੀ ਇੰਚੀ ਅਟੁਟ ਧਾਰਾ ਨੂੰ ਹਵਨ ਕੁੰਡ ਵਿਚ ਡਿਗਦਿਆਂ ਦੇਖਨ ਦੇ ਚਾਹਵਾਨ ਨੀਝ ਲਾ ਲਾ ਕੇ ਉਸ ਵਲ ਝਾਕ ਰਹੇ ਸਨ।

ਕਈ ਸੁਧਾਰਕ ਤੇ ਵਿਹਾਰਕ ਲੋਕ ਅਤੇ ਲੜਕੇ ਲੜਕੀਆਂ ਦੇ ਸਬੰਧੀ ਇਕਤ੍ਰ ਹੋ ਰਹੇ ਸਨ। ਸਾਢੇ ਸਤ ਵਜੇ ਵਾਰੇ ਦਾ ਭੋਗ ਪਾਕੇ ਸਚੇ ਪਾਤ-ਸ਼ਾਹ ਯਗ ਹਵਨ ਦੇ ਪੰਡਾਲ ਪਾਸ ਸਸ਼ੋਭਿਤ ਹੋਏ। ਜਿਥੇ ਥੋੜਾ ਪੂਜਜ ਬਾਬਿਆਂ ਦਾ ਕੀਰਤਨ ਹੋਇਆ, ਜੋ ਰਾਗ ਰਸ ਭਰਿਆ ਮਹਾਂ ਅਨੰਦ ਦਾਇਕ ਸੀ। ਉਪ੍ਰੰਤ ਲਾਵਾਂ ਸਬੰਧੀ ਹੁਕਮ ਹੋਇਆ ਤੇ ਗੁਰੂਮਤ ਅਨੁਸਾਰ ਜੋ ਲੜਕੇ ਲੜ-ਕੀਆਂ ਅੰਮ੍ਰਿਤ ਛਕਕੇ ਤਿਆਰ ਬੈਠੇ ਸਨ, ਲਾਵਾਂ ਲਈ ਤਤ ਪਰ ਹੋ ਗਏ। ਪਹਿਲਾਂ ਇਕ ਅਨੰਦ ਇਕ ਰਮਦਾਸੀਏ ਸਿਖ ਦਾ ਹੋਇਆ। ਫਿਰ ੧੭-੧੭ ਦੇ ਦੋ ਹਿਸਿਆਂ ਵਿਚ ਬਾਕੀ ਅਨੰਦ ਹੋਏ। ਇਕ ਪਾਸੇ ਸ੍ਰੀ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਪਾਠ ਹੋ ਰਿਹਾ ਸੀ, ਦੂਸਰੇ ਪਾਸੇ ਹਵਨ ਕੁੰਡ ਦੇ ਦੁਆਲੇ ਵਿਚਲੇ ਚੌਗਾਨ ਵਿਚ ਗੁਰੂ ਸਵਾਰੇ ਲੜਕੇ ਲੜਕੀਆਂ ਲਾਵਾਂ ਲੈ ਰਹੇ ਸਨ। ਏਹ ਸਮਾਂ ਬਹੁਤ ਸੁਹਾਵਨਾ ਸੀ। ਅਨੰਦਾਂ ਤੋਂ ਪਿਛੋਂ ਸੱਤਿਗੁਰਾਂ ਨੇ ਸਤਿਗੁਰੂ ਦਸਮੇਸ਼ ਜੀ ਦੇ ਪਿਛੋਂ ਦੀ ਸਿਖੀ ਦਾ ਵਰਨਨ ਕਰਕੇ ਸ੍ਰੀ ਸਤਿ-ਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਸਬੰਧੀ ਪ੍ਰਭਾਵਸ਼ਾਲੀ ਉਪਦੇਸ਼ ਦਿਤਾ। ਅਰ ਲੜਕੇ ਲੜਕੀਆਂ ਨੂੰ ਗੁਰਮਤ ਵਿਚ ਤਤ ਪਰ ਰਹਿਣ ਦੀ ਤੇ ਗੁਰਮੁਖੀ ਅਖਰ ਪੜਨ ਵਾਸਤੇ ਤਾਕੀਦ ਕੀਤੀ। ਲਾਵਾਂ ਹਵਨ ਦੇ ਦੁਆਲੇ ਲੈਣ ਦਾ ਪ੍ਰਯੋਜਨ ਦਸਦਿਆਂ ਹਜ਼ੂਰ ਨੇ ਫੁਰਮਾਇਆ ਕਿ ਹਵਨ ਦੀ ਅਗਨ ਵਰ ਕੰਨਿਆਂ ਵਾਸਤੇ ਸਾਰੀ ਜਿੰਦਗੀ ਵਾਸਤੇ ਸਾਖੀ ਰੂਪ ਹੈ। ਤੇ ਇਕ ਪ੍ਰਣ ਹੈ ਕਿ ਜਦ ਤਕ ਦੋਹਾਂ ਵਿਚੋ ਇਕ ਇਸ ਅਗਨੀ ਦੀ ਭੇਟ ਨਹੀਂ ਹੋਵੇਗਾ, । ਏਹ ਅਨੰਦ (ਵਿਆਹ) ਅਤੁਟ ਰਹੇਗਾ। ਏਹ ਕਿਸੇ ਤਲਾਕ ਵਗੈਰਾ ਨਾਲ ਨਹੀਂ ਹਟ ਸਕੇਗਾ, ਇਸਦੇ ਮੁਕਾਬਲੇ ਬਾਕੀ ਦੇ ਸਭ ਲੋਕਾਂ ਦੇ ਵਿਆਹ ਅਦਾਲਤਾਂ ਵਿਚ ਤਲਾਂਜਲੀ ਰਾਹੀਂ ਟੁਟ ਸਕਦੇ ਹਨ।

ਇਤ ਆਦਕ ਬਹੁਤ ਸਿਖਯਾ ਤੇ ਉਪਦੇਸ਼ ਦੇਣ ਉਪ੍ਰੰਤ ੨੦੧ ਗ੍ਰੰਥ ਸਾਹਿਬ ਦੇ ਸਾਧਾਰਨ ਪਾਠਾਂ ਦੇ ਭੋਗ ਤੇ ਸਵਾ ਲਖ ਭਗੌਤੀਆਂ ਦੀਆਂ ਮਾਲਾਦੇ ਭੋਗਸਤਿਗੁਰਾਂ ਦੇ ਦਰਸ਼ਨ ਨਮਿਤਪਾਏ। ਉਪ੍ਰੰਤ ੧ ਪਾਠ ਸੰਤ ਗਿਆਨ ਸਿੰਘ ਜੀ ਨਮਿਤ ਪਾਇਆ। ਅਤੇ ਏਸੇ ਹੀ ਸਮੇਂ ਸ੍ਰੀ ਸਤਿਗੁਰੂ ਜੀ ਨੇ ਕੁਝ ਨਾਮਧਾਰੀ ਮੁਕਦਮਿਆਂ ਦੇ ਫੈਸਲੇ ਕਰਦਿਆਂ ਹੁਕਮ ਕੀਤਾ ਕਿ— ਏਥੇ ਆਇਆ ਜੇਹੜਾ ਭੀ ਕੋਈ ਦੋਸ਼ ਕਰਨ ਵਾਲਾ ਸਿਖ ਆਪਣੇ ਕੀਤੇ ਅਪਰਾਧ ਦਾ ਪ੍ਰਾਸਚਿਤ ਕਰਦਾ ਹੈ ਉਸ ਲਈ ਸਤਿਗੁਰਾਂ ਦੇ ਘਰੋਂ ਬਖਸ਼ਸ਼ ਹੈ।

ਅਗੇ ਂ ਭੀ ਸਭ ਮਾਈ ਭਾਈ ਸਤਿਗੁਰਾਂ ਪਾਸੋਂ ਬਖਸ਼ਸ਼ ਮੰਗਿਆ ਕਰੋ।

ਸਤਿਗੁਰ ਸਭਨਾ ਦਾ ਭਲਾ ਮਨਾਇਦਾ

ਪਰ ਸ੍ਰੀ ਚੰਡੀਦੀ ਵਾਰ ਦਾ ਪ੍ਰਯੋਗ ਅਜੇ ਜਾਰੀ ਰਿਹਾ ਕਿਉਂਕਿ ਅਜੇ ਕਾਫੀ ਪਾਠ ਹੋਣੇ ਬਕਾਇਆ ਸਨ—ਜਿਸ ਕਰਕੇ ਮੇਲੇ ਦੀ ਸਮਾਪਤੀ ਨੇ ਮੇਲੇ ਨੂੰ ਜਿਆਦਾ ਬੇਰੌਣਕਾ ਨਾ ਹੋਣ ਦਿਤਾ—ਸਗੋਂ ਹੋਰ ਇਕ ਪ੍ਰੋਗਰਾਮ ਨੂੰ ਸਾਮਣੇ ਲੇ ਆਂਦਾ ਅਰ ਉਹ ਸੀ ੫ ਚੇਤਰ ਨੂੰ ਹੋਣ ਵਾਲੀ ਇਕ ਸਪੇਸ਼ਲ ਸੰਗੀਤ ਸਭਾ ਜਿਸ ਵਿਚ ਹਿੰਦੁਸਤਾਨ ਦੇ ੩-੪ ਉਚ ਕੋਟੀ ਗਵਈਏ ਔਣ ਦੀ ਸੰਭਵਨਾ ਸੀ।

ਅਰਦਾਸੇ ਦੇ ਪਿਛੋਂ ਵੈਸੇ ਬਹੁਤ ਸੰਗਤ ਪ੍ਰਸਾਦ ਪਾਣੀ ਛਕ ਕੇ ਨਗਰਾਂ ਨੂੰ ਵਾਪਸ ਜਾਣ ਲਗ ਪਈ।

## ਜਰੂਰੀ ਮੀਟਿੰਗ

੪ ਚੇਤਰ ਨੂੰ ਸਚੇ ਪਾਤਸ਼ਾਹ ਨੇ ਸ੍ਰੀ ਹਰਿ ਮੰਦਰ ਵਿਚ ਇਕ ਉਚੇਚੀ ਮੀਟਿੰਗ ਬੁਲਾਈ ਜਿਸ ਵਿਚ—ਸ੍ਰੀ ਬਾਬਾ ਜੀ, ਸ੍ਰ.— ਤੇਜਾ ਸਿੰਘ ਜੀ, ਸ੍ਰ. ਰਵੇਲ ਸਿੰਘ ਜੀ, ਸੋਧੀ ਜੀ, ਸ੍ਰ. ਬਲਵੰਤ ਸਿੰਘ ਜੀ,—ਸ੍ਰ. ਇੰਦਰ ਸਿੰਘ ਜੀ, ਚੀਫ ਇੰਨਜੀਨੀਅਰ ਸ੍ਰ. ਬੂਟਾ ਸਿੰਘ ਜੀ, ਸ੍ਰ. ਮੋਹਨ ਸਿੰਘ ਜੀ, ਮਤਵਾਲਾ ਐਡੀਟਰ ਇੰਚਾਰਜ ਕੌਮੀ ਸੰਦੇਸ਼ ਫਗਵਾੜਾ। ਸ੍ਰੀ ਮਾਨ ਪੰਡਤ ਗੋਪਾਲ ਸਿੰਘ ਜੀ, ਸ੍ਰੀਮਾਨ ਰਾਜਿੰਦ੍ਰ ਸਿੰਘ ਜੀ ਆਦ ਸਜਨਾ ਨੂੰ ਸੰਬੋਧਨ ਕਰਦਿਆਂ ਸਤਿਗੁਰਾਂ ਨੇ ਕੋਠੀ ਸ੍ਰੀ ਜੀਵਨ ਨਗਰ ਵਿਚ ਨਾਮਧਾਰੀ ਕਾਲਜ ਨੂੰ ਪੂਰੇ ਵਜੂਦ ਵਿਚ ਲਿਔਣ ਲਈ ਪ੍ਰੇਰਨਾ ਕੀਤੀ। ਹਜ਼ੂਰ ਨੇ ਹਾਲਾਂ ਇਸ ਕਾਲਜ ਦੇ ਖਰਚ ਵਾਸਤੇ ੧੨੦੦੦) ਹਜ਼ਾਰ ਰੁਪਿਆ ਸਲਾਨਾ ਦੇਣਾਂ ਆਪਣੇ ਜੁਮੇ ਲਿਆ ਅਰ ਹੁਕਮ ਕੀਤਾ ਕਿ ਮੇਰੇ ਖਿਆਲ ਵਿਚ ਮੁਢਲੀ ਵਿਦਿਆ ਅਥਵਾ ਪ੍ਰਾਇਮਰੀ ਤਕ ਦੀ ਪੜ੍ਹਾਈ ਨਾਮਧਾਰੀ ਪੁਸਤਕਾਂ ਦੀ ਪੜ੍ਹਾਈ ਹੀ ਹੋਣੀ ਚਾਹੀਦੀ ਹੈ। ਹਸਾਬ ਅਰ ਜੁਗ੍ਰਾਫੀਆ ਬੇਸ਼ਕ ਬਕਾਇਦਾ ਪੜ੍ਹਾਇਆ ਜਾਵੇ—ਪਰ ਪਹਲੀ ਜਮਾਤ ਤੋਂ ਹੀ ਇੰਡਸਟਰੀ ਨੂੰ ਤਰਜੀਹ ਦਿਤੀ ਜਾਵੇ।

ਭਾਵੇਂ ਬਚੇ ਮਿਟੀ ਦੇ ਦੀਵੇ ਤੇ ਖਡੌਣੇ ਹੀ ਕਿਉਂ ਨ ਬਣਾਕੇ ਪਕੌਣ।

ਮੈਟ੍ਰਕ ਪਾਸ ਨਾਮਧਾਰੀ ਲੜਕੇ ਦ੍ਰਖਾਸਤਾ ਦੇਣ, ਉਤਲੇ ਪ੍ਰੋਗ੍ਰਾਮ ਦੇ ਚਾਲੂ ਕਰਨ ਦੇ ਨਾਲਹੀ ਸਤਿਗੁਰਾਂ ਨੇ ਏਹ ਇਕ ਤਾਕੀਦੀ ਹੁਕਮ ਕੀਤਾ ਕਿ ਉਹ ਨਾਮਧਾਰੀ ਲੜਕੇ ਜਿਨਾਂ ਮੈਟਿਰਕ ਪਾਸ ਕਰ ਲਿਆ ਹੋਵੇ ਤੇ ਇੰਡਸਟਰੀ ਸਿਖਣਾ ਚਾਹੁੰਦੇ ਹੋਣ ਉਹ ਆਪਨੀ ਦ੍ਰਖਾਸਤਾਂ ਆਪਨੇ ਸਾਰਟੀ ਫ਼ਿਕੇਟਾਂ ਸਮੇਤ ਛੇਤੀ ਤੋਂ ਛੇਤੀ ਕੋਠੀ ਸ੍ਰੀ ਜੀਵਨ ਨਗਰ ਵੀ. ਪੀ. ਓ. ਖਾਸ ਜ਼ਿਲਾ ਹਿਸਾਰ ਮੈਨੇਜਰ ਸਾਹਿਬ ਦੇ ਨਾਮ ਭੇਜਣ ਤਾਂਕਿ ਨਵੇ ਦਾਖਲੇ ਵਿਚ ਉਨਾਂ ਦੀ ਪੜ੍ਹਾਈ ਵਾਸਤੇ ਯੋਗ ਪਬੰਧ ਇਸ ਕਾਲਜ ਵਿਚ ਕੀਤਾ ਜਾਵੇ।

ਇੰਡਸਟਰੀ ਨੂੰ ਡਰਾਫਟਸ ਤੇ ਓਵਰ ਸੀਅਰ, ਦੇ ਕੰਮ ਨੂੰ ਖਾਸ ਤਰਜੀਹ ਦਿਤੀ ਜਾਵੇਗੀ।

ਉਤਲੇ ਪ੍ਰੋਗ੍ਰਾਮ ਨੂੰ ਅਮਲ ਵਿਚ ਲਿਔਣ ਲਈ ਯੋਗ ਪ੍ਰਬੰਧ ਕਰਨ ਵਾਸਤੇ ਹਜ਼ੂਰ ਨੇ ਯੋਗਤਾ ਵਾਲੇ ਸਜਨਾਂ ਨੂੰ ਖਾਸ ਪ੍ਰੇਰਨਾ ਕੀਤੀ ਜਿਸਨੂੰ ਮੀਟਿੰਗ ਵਿਚ ਬੈਠੇ ਸਭ ਸਜਨਾਂ ਸ੍ਵੀਕਾਰ ਕੀਤਾ।

## ਸ਼ਾਮ ਦਾ ਦੀਵਾਨ

ਅਜ ਸ਼ਾਮ ਦੇ ਦੀਵਾਨ ਵਿਚ ਸਤਿਗੁਰਾਂ ਨੇ ਹੋਲੇ ਵਿਚ ਆਏ ਸਭ ਰਾਗੀਆਂ ਨੂੰ ਸੁਣਨ ਵਾਸਤੇ ਬੁਲਾਇਆ ਜਿਸ ਵਿਚ ਸ੍ਰੀ ਬਾਬਾ ਜੀ ਭਾਈ ਗਨੇਸ਼ਾ ਸਿੰਘ ਜੀ ਭਾਈ ਤਾਬਾ ਭਾਈ ਦਰਸ਼ਨ

ਸਿੰਘ ਜੀ ਨੇ ਸੰਗੀਤ ਸੁਣਾਕੇ ਸੰਗਤਾਂ ਨੂੰ ਪ੍ਰਸੰਨ ਕੀਤਾ।

ਸੰਗੀਤ ਦੇ ਪਿਛੋਂ ਸ੍ਰੀਮਾਨ ਗਿਆਨੀ ਬਿਕ੍ਰਮ ਸਿੰਘ ਜੀ'ਸਾਰਸ'ਸ੍ਰੀਮਾਨ ਗਿਆਨੀ ਸੋਹਣਸਿੰਘ ਜੀ'ਬੀਰ'ਸਾਬਕ ਐਡੀਟਰ ਨੇ, ਬੜੀਆਂ ਪ੍ਰਭਾਵ ਸ਼ਾਲੀ ਤਕਰੀਰਾਂ ਕੀਤੀਆਂ ਇਨਾਂ ਦੇ ਪਿਛੋਂ ਸੰਤ ਦੇਵਾ ਸਿੰਘ ਜੀ ਨੇ ਇਸ ਵਾਰੀ ਹੋਲੇ ਵਿਚ ਹੋਏ ਸਾਰੇ ਸਬਦ ਕੀਰਤਨ ਤੇ ਪ੍ਰਚਾਰ ਦੀ ਪ੍ਰਸੰਸਾ ਕਰ ਦਿਆਂ ਦਸਿਆ ਕਿ ਮੈਂ ਇਸ ਗਲ ਦਾ ਬੜਾ ਚਾਹਵਾਨ ਹਾਂ ਕਿ ਨਾਮਧਾਰੀ ਮੇਲਿਆਂ ਵਿਚ ਨਿਰੋਲ ਨਾਮਧਾਰੀ ਪਰਚਾਰ ਹੀ ਕੀਤਾ ਜਾਵੇ,ਨਾ ਕਿ ਖਰਚ ਅਪਨਾ ਕਰਕੇ ਪ੍ਰਾਪੇਗੰਡਾ ਲਾਂਭਦਾ ਕਰ ਜਾਈਏ ਸੋ ਐਤਕਾਂ ਮੇਰੇ ਇਨਾਂ ਖਿਆਲਾਂ ਨੂੰ ਸਾਰੇ ਜਥੇਦਾਰਾਂ ਨੇ ਅਪਨਾਇਆ ਹੈ ਤੇ ਅਗੋਂ ਭੀ ਇਸਤਰਾਂ ਕਰਨ ਦੀ ਅਰਜ ਕਰਦਾ ਹਾਂ ਆਦਕ ਸ੍ਰੀ ਸਤਿਗੁਰਾਂ ਨੇ ਸੰਤ ਦੇਵਾ ਸਿੰਘ ਜੀਦੇ ਖਿਆਲਾਂ ਦੀ ਪ੍ਰੋੜਤਾ ਕਰਦਿਆਂ ਸਭ ਪਰਚਾਰਕਾਂ ਨੂੰ ਹਰ ਸਮੇ ਇੰਜ ਕਰਨ ਦਾ ਹੁਕਮ ਦੇਕੇ ਅਰ ਸਿਮਰਨ ਦਾ ਨਿਤਨੇਮ ਕਰਕੇ ਦੀਵਾਨ ਦੀ ਸਮਾਪਤੀ ਕੀਤੀ।

## ੫ ਚੇਤਰ

ਸਪੈਸ਼ਲ ਸੰਗੀਤ ਸਭਾ।

ਪ੍ਰੋਗ੍ਰਾਮ ਦੇ ਮੁਤਾਬਕ ੧੨ ਵਜੇ ਤੋਂ ਪਿਛੋਂ ਹਿੰਦੁਸਤਾਨ ਭਰ ਵਿਚ ਮੰਨੇ ਸੰਗੀਤ ਚਾਰਯ

ਸ੍ਰੀ ਏ ਕਾਨਨ ਜੀ ਬੰਬਈ

ਸ੍ਰੀ ਪੰਡਤ ਕ੍ਰਿਸ਼ਨਾ ਰਾਉ ਜੀ ਗਵਾਲੀਅਰ ਸ੍ਰੀ ਪੰਡਤ ਸ਼ਾਂਤਾ ਪ੍ਰਸਾਦ ਜੀ ਬਨਾਰਸ ਗਦਈ ਸ੍ਰੀ ਮਦਨ ਲਾਲ ਜੀ, ਸ੍ਰੀ ਗੁਪਾਲ ਮਿਸਰ ਜੀ ਸਾਰੰਦੀਏ ਆਦਕ ਨੇ ਆਪਨੇ ਕੁਝ ਹੋਰ ਸਾਥੀਆਂ ਸਮੇਤ ਦਰਸ਼ਨ ਦਿਤੇ।

ਹਰੀ ਮੰਦਰ ਵਿਚ ੨ ਵਜੇ ਦੇ ਕ੍ਰੀਬ ਸੰਗੀਤ ਸਭਾ ਦਾ ਅਰੰਭ ਹੋਇਆ ਇਸ ਸਮੇਂ ਆਏ ਸੰਗੀਤਕਾਰਾਂ ਨੇ ਜੋ ਅਪਨੇ ਜੌਹਰ ਵਿਖਾਏ ਉਹ ਅਕਥਨੀਜ ਸਨ। ਤਪਲੇ ਵਾਲੇ ਸ੍ਰੀ ਗਦਈ ਅਰ ਸ੍ਰੀ ਗੁਪਾਲ ਜੀ ਸਰੰਦੀਏ ਨੇ ਜੋ ਅਪਨੇ ਗੁਣਾਂਦਾ ਕਮਾਲ ਦਿਖਾਇਆ ਉਹ ਬੇ ਮਿਸਾਲ ਸੀ। ਗੌਣ ਵਾਲਿਆਂ ਦਾ ਤਾਂ ਕੇਹਣਾ ਹੀ ਕਿਆ ਹੈ, ਏਹ ਇਕ ਅਮੋਲਕ ਸਮਾ ਸੀ ਜੋ ਉਸ ਵੇਲੇ ਦੇ ਦਰਸ਼ਕਾਂ ਸਾਮਣੇ ਆਇਆ ਇਕ ਚੋਕੀ ਫਿਰ ੭ ਵਜੇ ਸ਼ਾਮ ਤੋ ਸ਼ੁਰੂ ਹੋਈ ਚੌਕੀ ਸ਼ੁਰੂ ਹੋਣ ਤੋ ਪੈਹਲਾ ਆਕਾਸ਼ ਤੇ ਕੋਈ ਖਾਸ ਬਦਲ ਨਹੀਂਸਨ ਪਰ ਸੰਗੀਤ ਸ਼ੁਰੂ ਹੋਣ ਦੇ ਨਾਲ ਹੀ ਮੇਘਾਂ ਦੀ ਗਰਜਨਾ ਤੇ ਬਿਜਲੀ ਦੀਆਂ ਸੈਨਤਾਂ ਮੂਸਲਾ-ਧਾਰ ਬਾਰਸ਼ ਦਾ ਅਰੰਭ ਹੋ ਗਇਆ।

ਇਸ ਵਕਤ ਜਿਥੇ ਸ੍ਰੀ ਹਰੀ ਮੰਦਰ ਵਿਚ ਰਾਗ ਹੀ ਰਾਗ ਦਿਸ ਰਿਹਾ ਸੀ ਉਥੇ ਬਾਹਰੋਂ ਜਲ ਭਗਵਾਨ ਬਦੋਬਦੀ ਅੰਦਰ ਔਨ ਦੀ ਚੇਸ਼ਟਾ ਕਰ ਰਿਹਾ ਸੀ। ਏਹ ਸਭਾ ਕ੍ਰੀਬਨ ੪ ਘੰਟੇ ਰਹੀ ਇਸ ਸਭਾ ਦੀ ਸਮਾਪਤੀ ਸਮੇ ਇਕ ਸ੍: ਜੀ (ਜਿਨਾਂ ਦਾ ਨਾਮ ਮਹਾਸ਼ਾ ਕ੍ਰਿਸ਼ਨ ਜੀ ਹੈ) ਨੇ ਇਕ ਪ੍ਰਭਾਵ ਸ਼ਾਲੀ ਤਕਰੀਰ ਕੀਤੀ।

ਇਸ ਸੰਗੀਤ ਸਭਾ ਦੇ ਨਾਲ ਮੇਲੇ ਦੇ ਆਖਰੀ ਪ੍ਰੋਗਰਾਮ ਦੀ ਸਮਾਪਤੀ ਹੋਈ।

ਇਸ ਮਹਾਨ ਕੁੰਭ ਦੇ ਕੁਝ ਪ੍ਰਬੰਧਕ ਵੈਸੇ ਇਸ ਮਹਾਨ-ਕਾਰਜ ਦਾ ਸਾਰੇ ਦਾ ਸਾਰਾ ਕੰਟਰੋਲ ਹਜੂਰ ਸ੍ਰੀ ਸਤਿਗੁਰਾਂ ਦਾ ਹੀ ਸੀ ਪਰ ਫਿਰ ਭੀ ਉਨਾਂ ਪ੍ਰਬੰਧਕਾਂ ਤੇ ਜਥਿਆਂ ਦੇ ਕੁਝ ਕੁ ਨਾਮ ਜਰੂਰੀ ਵਰਨਨ ਕਰਨ ਯੋਗ ਹਨ ਜਿਨਾਂ ਨੇ ਦਿਨ ਰਾਤ ਇਕ ਕਰਕੇ ਅਪਨੇ ੨ ਕੰਮਾਂ ਨੂੰ ਪੂਰੀ ਜੁਮੇਂਵਾਰੀ ਨਾਲ ਨਿਭਾਇਆ। ਅਨੰਦਾ ਦਾ ਪ੍ਰਬੰਧ ਆਤਮਾ ਸਿੰਘ ਤੇ ਸੰਤ ਬਿਸ਼ਨ ਸਿੰਘ ਜੀ ਨੰਗਲ।

ਲੰਗਰ ਦੇ ਇੰਨਚਾਰਜ।

੧ ਪੂਜਯ ਸ੍ਰੀ ਬਾਬਾ ਜੀ ਛੋਟੇ
ਸੰਤ ਧਾਰਾ ਸਿੰਘ ਜੀ
ਸੂਬਾ ਉਜਾਗਰ ਸਿੰਘ ਸੇਵਾ ਸਿੰਘ ਜੀ
ਸੂਬਾ ਮੇਹਰ ਸਿੰਘ ਜੀ
ਸੰਤ ਮਲ ਸਿੰਘ ਜੀ ਜਥਿਆਂ ਸਮੇਤ।

੨ ਡੇਰਿਆਂ ਦੇ ਪਰਬੰਧਕ

ਪੂਜਯ ਸ੍ਰੀ ਬਾਬਾ ਜੀ ਵਡੇ
ਸੰਤ ਹਜ਼ਾਰਾ ਸਿੰਘ ਜੀ ਮਾਫੀ
ਸੰਤ ਭਗਤ ਸਿੰਘ ਸ੍ਰੀ ਭੈਣੀ ਸਾਹਿਬ
—੩ ਦੀਵਾਨ ਦੇ ਪ੍ਰਬੰਧਕ—
ਸ੍ਰ: ਸੁਚਾ ਸਿੰਘ ਜੀ ਦਿਲੀ
ਸੂਬਾ ਜੈਮਲ ਸਿੰਘ ਜੀ
ਸੰਤ ਲਾਭ ਸਿੰਘ ਘੋੜਿਆਂ ਵਾਲੇ
ਨਾਮਧਾਰੀ ਸੇਵਕ ਜਥਾ ਰਮੇਸ਼ ਨਗਰ
ਦਿਲੀ ਤੇ ਹੋਰ ਸਾਥੀਆਂ ਸਮੇਤ।

੪ ਸਾਈਕਲਾਂ ਦਾ ਬਿਸਤਰਿਆਂ ਦਾ ਪ੍ਰਬੰਧ ਨਾਮਧਾਰੀ ਸੇਵਕ ਜਥਾ ਦਿਲੀ।

ਜੋੜਿਆਂ ਦਾ ਪ੍ਰਬੰਧ—
ਨਾਮਧਾਰੀ ਸੇਵਕ ਜਥਾ ਮੰਡੀ ਸੁਕੇਤ

੫ ਚੰਡੀ ਦੀ ਵਾਰ ਦੇ ਪ੍ਰਬੰਧਕ-
ਸ੍ਰੀ ਮਾਨ ਸੰਤ ਦੂਲਾ ਸਿੰਘ ਜੀ
ਸ੍ਰੀ ਮਾਨ ਸੂਬਾ ਗੁਰਬਚਨ ਸਿੰਘ ਰੋੜੇ
ਸ੍ਰੀ ਮਾਨ ਸੰਤ ਸਿੰਘਜੀ ਬਾਈ ਰੋੜੇ
ਅਪਨੇ ਯੋਗ ਪਹਿਰੂਆਂ ਸਮੇਤ

੬ ਬਿਜਲੀ ਦੇ ਪਬੰਧਕ
ਜਥੇਦਾਰ ਅਛਰ ਸਿੰਘ ਜੀ ਦਿਲੀ
ਰੂਪ ਸਿੰਘ ਜੀ ਸੇਵਕ ਸੰਤ ਮੋਹਨ ਸਿੰਘ

੭ ਬਾਹਰ ਵਾਲੀ ਹਟੀ
ਸੇਠ ਪ੍ਰੀਤਮ ਸਿੰਘ ਸੰਤ ਨਗਰ
ਜਿੰਨਾਂ ਖੁਲ ਦਿਲੀ ਨਾਲ ਕੰਮ ਕੀਤਾ।

੮ ਨਾਮਧਾਰੀ ਦਵਾਈ ਖਾਨੇ ਵਿਚ
ਸ੍ਰੀ ਮਾਨ ਬਾਬਾ ਗੁਰਬਖਸ਼ ਸਿੰਘ ਕੂਬੇ
ਸ੍ਰੀ ਮਾਨ ਵੈਦ ਹਰਨਾਮ ਸਿੰਘ ਜੀ
ਸੰਤ ਨਗਰ

੯ ਖਰਚ ਦੇ ਪ੍ਰਬੰਧਕ
ਗੁਰੂ ਸਵਾਰੇ ਪੂਜਯ ਬਜ਼ੁਰਗ
ਸੇਠ ਫੂਲਾ ਸਿੰਘ ਜੀ ਦੇ ਸਪੁਤ੍ਰ ਉਦਾਰਤਾ
ਦੇ ਪੁੰਜ ਸੇਠ ਗੁਰਬਖਸ਼ ਸਿੰਘ ਜੀ ਸੇਠ
ਸੁਦਰਸ਼ਨ ਸਿੰਘ ਜੀ ਸਾਰੇ ਪ੍ਵਾਰ
ਸਮੇਤ

੧੦ ਪਾਠੀਆਂ ਦੀ ਸੇਵਾ ਦੇ ਪ੍ਰਬੰਧਕ
ਸੰਤ ਤੇਜਾ ਸਿੰਘ ਜੀ ਮਸਤਾਨੇ
ਸੰਤ ਹਰਨਾਮ ਸਿੰਘ
ਤੇ ਸੇਵਕ ਜਥਾ ਸੰਤ ਨਗਰ

ਇਸਤਰਾਂ ਸਭ ਕੰਮਾਂ ਵਿਚ ਲਗੇ ਸੇਵਕ ਹਰਵਕਤ ਤਿਆਰ ਬਰ ਤਿਆਰ ਵਿਹਾਰ ਕਰਦੇ ਰਹੇ।ਸਤਿਗੁਰੂ ਸਚੇ ਪਾਤਸ਼ਾਹ ਦੀ ਕ੍ਰਿਪਾਲਤਾ ਦਾ ਸਦਕਾ ਏਹ ਮਹਾਨ ਕੁੰਭ ਹਰ ਪੈਹਲੂ ਵਿਚ ਨਿਰ-ਵਿਘਨ ਸਮਾਪਤੀ ਹੋਇਆ।

ਨੋਟ—

(੧) ਏਹ ਮੇਲੇ ਦੀ ਰਪੋਟ ਸੰਖੇਪ ਰੀਪੋਟ ਹੀ ਕਹੀ ਜਾ ਸਕਦੀ ਹੈ ਸਮਾ ਮਿਲਨ ਤੇ ਸੇਠ ਜੀ ਦੇ ਪੁਰਸ਼ਾਰਥ ਨਾਲ ਪੂਰੀ ਰਪੋਟ ਇਕ ਪੁਸਤਕ ਦੇ ਰੂਪ ਵਿਚ ਕੁਝ ਵਕਤੀ ਤਸਵੀਰਾਂ ਸੈਹਤ ਸੰਗਤ ਦੀ ਭੇਟ ਕੀਤੀ ਜਾਵੇਗੀ ਇਸ ਲਈ ਉਤੇ ਲਿਖੀ ਗਈ ਕਾਰਵਾਈ ਦੀ ਸੰਖੇਪਤਾ ਦੀ ਮੈ ਸਭ ਪ੍ਰਬੰਧਕਾਂ ਤੇ ਸ੍ਰੀ ਸਤਿਗੁਰਾਂ ਪਾਸੋਂ ਖਿਮਾਂ ਮੰਗਦਾ ਹਾਂ।

ਬੋਲੇ ਸੋ ਨਿਹਾਲ,
ਸਤਿ ਸ੍ਰੀ ਅਕਾਲ,

# ਸੰਤ ਇੰਦਰ ਸਿੰਘ ਜੀ ਨੂੰ ਸਦਮਾਂ

ਸੰਤ ਇੰਦਰ ਸਿੰਘ ਜੀ ਰਮੇਸ਼ ਨਗਰ ਨਵੀਂ ਦਿਲੀ ਵਾਲਿਆਂ ਦਾ ਪੋਤਰਾ ੧੨ ਮਾਰਚ ਨੂੰ ਇਸ ਸੰਸਾਰ ਤੋਂ ਚਲਾਣਾਂ ਕਰ ਗਿਆ ਹੈ, ਸੰਤ ਕਾਕੇ ਨਿਵਿਤ ਪਾਠ ਕਰਵਾਂਦੇ ਹਨ ਤੇ ੫) ਲੰਗਰ ਤੇ ੫) ਸਤਿਜੁਗ ਨੂੰ ਸਹੈਤਾ ਦੇਂਦੇ ਹਨ! ਅਸੀਂ ਸਤਿਗੁਰੂ ਸਚੇ ਪਾਤਸ਼ਾਹ ਅਗੇ ਅਰਜ਼ ਕਰਦੇ ਹਾਂ ਕਿ ਲੜਕੇ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ!

# ਪੰਥਕ ਡਾਕ

## ਸ੍ਰੀ ਆਲਿਮ ਜੀ ਦੀ ਯਾਦ ਵਿੱਚ

ਈ: ਏ ਨਾਮਧਾਰੀ ਸੰਗਤ ਅਤੇ ਨਾਮਧਾਰੀ ਇਸਤ੍ਰੀ ਸਭਾ ਨੈਰੋਬੀ ਵਲੋਂ ਸ੍ਰੀ ਸੰਤ ਨਿਧਾਨ ਸਿੰਘ ਜੀ ਆਲਿਮ ਦੀ ਆਤਮਾ ਸ਼ਾਂਨਤੀ ਨਮਿਤ ੨੧-੧੨-੫੬ ਸ਼ੁਕਰਵਾਰ ਸ਼ਾਮ ਨੂੰ ਸ੍ਰੀ ਅਖੰਡ ਪਾਠ ਦਾ ਅਰੰਭ ਕੀਤਾ ਗਿਆ, ਅਤੇ ਐਤਵਾਰ ੨੩-੧੨-੫੬ ਸ਼ਾਮ ਨੂੰ ਭੋਗ ਉਪ੍ਰੰਤ ਬੜਾ ਭਾਰੀ ਦੀਵਾਨ ਕੀਤਾ ਗਿਆ। ਸ੍ਰੀ ਆਲਿਮ ਜੀ ਦੀ ਜ਼ਿੰਦਗੀ ਤੇ ਕਵਤਾਵਾਂ ਅਤੇ ਕਰਣਾ ਮਈ ਲੈਕ-ਚਰ ਹੋਏ। ਰਾਗੀਆਂ ਨੇ ਵੈਰਾਗ ਮਈ ਸਬਦ ਗਾਵੇਂ। ਉਪ੍ਰੰਤ ਸ੍ਰੀ ਆਲਿਮ ਜੀ ਦੇ ਪ੍ਰਵਾਰ ਦੀ ਸਹੈਤਾ ਹਿਤ ਆਲਿਮ ਫੰਡ ਦੇ ਨਾਂ ਹੇਠ ੫੦੦) ਰੁਪਏ ਫੰਡ ਇਕਠਾ ਕਰਕੇ ਸ੍ਰੀ ਜੀਵਨ ਨਗਰ ਸਤਿਗੁਰਾਂ ਦੀ ਹਜ਼ੂਰੀ ਵਿਚ ਭੇਜਿਆ ਗਿਆ।

ਸ੍ਰੀ ਆਲਿਮ ਜੀ ਦਾ ਏਹ ਸਦਾ ਲਈ ਵਿਛੋੜਾ ਨਾਮਧਾਰੀ ਪੰਥ ਨੂੰ ਇਕ ਅਸਿਹ ਸਟ ਵਜੀ ਹੈ; ਇਸ ਲਈ ਈਸਟ ਅਫਰੀਕਾ ਦੀਆਂ ਹੋਰ ਨਾਮਧਾਰੀ ਸੰਸਥਾਵਾਂ ਵਲੋਂ ਵੀ ਨੈਰੋਬੀ ਹੈਡਆਫਸ ਦੀ ਸੰਗਤ ਨੂੰ ਸ਼ੋਕ ਪੱਤ੍ਰ ਪੁਜੇ।

ਅੰਤ ਵਿਚ ਈ. ਏ. ਨਾਮਧਾਰੀ ਸੰਗਤ ਨੈਰੋਬੀ ਅਤੇ ਹੋਰ ਈਸਟ ਅਫਰੀਕਾ ਦੀਆਂ ਨਾਮਧਾਰੀ ਸਭਾਵਾਂ ਵਲੋਂ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਚਰਨ ਕੰਵਲਾਂ ਵਿਚ ਅਰਦਾਸ ਹੈ ਕਿ ਹਜ਼ੂਰ ਸ੍ਰੀ ਆਲਿਮ ਜੀ ਦੀ ਆਤਮਾਂ ਨੂੰ ਸਾਂਨਤੀ ਪ੍ਰਦਾਨ ਕਰਨ, ਅਤੇ ਓਹਨਾਂ ਦੇ ਪ੍ਰੀਵਾਰ ਨੂੰ ਭਾਣਾ ਮੰਨਣ ਦਾ ਬਲ ਬਖਸ਼ਣ।

ਸੇਵਕ ਭੁਮਣ ਸਿੰਘ ਕੰਵਲ

## ਚੁਗਾਵਾਂ

ਸੰਤ ਬਿਸ਼ਨ ਸਿੰਘ ਜੀ ਝੋਹਰਾਂ ਦੇ ਚੁਗਾਵੇ ਵਾਲਿਆਂ ਨੇ ਆਪਣੇ ਪਿਤਾ ਜੀ ਨਮਿਤ ਪਾਠ ਦਾ ਭੋਗ ਪਵਾਇਆ ਤੇ ੨॥) ਸਤਿਜੁਗ ੫) ਲੰਗਰ ੫) ਗੁਰਦੁਆਰਾ ਨਾਮਧਾਰੀ ਅੰਮ੍ਰਿਤਸਰ ਨੂੰ ਸਹੈਤਾ ਦਿਤੀ। ਸਤਿਗੁਰੂ ਜੀ ਉਹਨਾਂ ਦੇ ਪਿਤਾ ਨੂੰ ਚਰਨਾਂ ਵਿਚ ਨਿਵਾਸ ਬਖਸ਼ਣ।

ਨਿਰੰਜਣ ਸਿੰਘ ਵਲਟੋਹਾ

## ਨੰਗਲ

੧) ਜੀਤ ਸਿੰਘ ਜੀ ਸੇਠੀ ਵਲੋਂ ਸਤਿਜੁਗ ਨੂੰ
੨॥) ਜੁਗਿੰਦ੍ਰ ਸਿੰਘ ਜੀ ਸੇਠੀ ਵਲੋਂ ਲੰਗਰ
੧।) ਸਤਿਜੁਗ ਨੂੰ ਬਸੰਤ ਦੇ ਗੁਰ ਪੁਰਬ ਤੇ ਪਿੰਡ ਦੀ ਸੰਗਤ ਵਲੋਂ।
੨॥) ਨੰਗਲ ਟਾਊਨ ਸਿਪ ਦੀ ਸੰਗਤ ਵਲੋਂ ਮੇਲੇ ਦੀ ਖੁਸ਼ੀ ਵਿਚ।
੧।) ਸੰਤ ਧਿਆਨ ਸਿੰਘ ਜੀ ਲੰਗਰ ਵਾਸਤੇ ਨੰਗਲ ਟਾਊਨ ਸ਼ਿਪ।

੧।) ਸ: ਗਿਆਨੀ ਤਿਰਲੋਕ ਸਿੰਘ ਜੀ ਤਿਹਾੜ ਕਾਲੋਨੀ ਨਵੀਂ ਦਿਲੀ ਨੇ ਭੁਜੰਗੀ ਦੀ ਖੁਸ਼ੀ ਵਿਚ ਸਤਿਜੁਗ ਦੀ ਸਹੈਤਾ।

ਹਥੀਂ ਮਾ: ਮੇਹਰ ਸਿੰਘ

**ਲੁਹਾਰਾਂ** ਵਿਚ ਬਸੰਤ ਪੰਚਮੀ ਤੋਂ ਦੋ ਦਿਨ ਪਹਿਲੇ ਅਖੰਡ ਪਾਠ ਰਖਿਆ ਤੇ ਬਸੰਤ ਵਾਲੇ ਦਿਨ ਤੜਕੇ ਵਾਰਾ ਲਗਾ ਬੜਾ ਰਸ ਬਣਿਆ ਰਿਹਾ ਕਈ ਸਰੀਰਾਂ ਨੇ ਭਜਨ ਪੁਛਿਆ ਧਰਮ ਕਾਰਜਾਂ ਵਾਸਤੇ ਮਾਇਆ ਅਰਦਾਸ ਹੋਈ। ਵੇਰਵਾ ਇਸਤਰਾਂ ਹੈ।

੨੦) ਰੁਪੈ ਲੰਗਰ ਪਿੰਡ ਢੇਰੀਆਂ ਸ: ਰੰਜੀਤ ਸਿੰਘ ੫) ਸਤਿਜੁਗ ਨੂੰ ਸਹੈਤਾ।

੧੦) ਲੰਗਰ ਭੈਣੀ ਸਾਹਿਬ ਸ. ਰੰਜੀਤ ਸਿੰਘ ਜੀ ਵਲੋਂ ਲੜਕੇ ਦੇ ਅਨੰਦ ਦੀ ਖੁਸ਼ੀ ਵਿਚ ੧।) ਸਤਿਜੁਗ ਨੂੰ ਸਹੈਤਾ।

ਦਾਸ ਦਿਆਲ ਸਿੰਘ ਲੁਹਾਰ ਪ੍ਰਤਾਪ ਪੁਰਾ

**ਮਬਾਲੀ—**ਸ੍ਰੀ ਗੁਰੂ ਸਿੰਘ ਸਭਾ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਨ ਮਨਾਇਆ ਗਿਆ। ਸਾਧ ਸੰਗਤ ਨੇ ਬੜਾ ਉਤਸ਼ਾਹ ਵਿਖਾਇਆ। ਏਸ ਖੁਸ਼ੀ ਵਿਚ ਹੇਠ ਲਿਖੀ ਮਾਇਆ ਅਰਦਾਸ ਹੋਈ।

੩੨ ਸ਼ਲਿੰਗ ਸ੍ਰ. ਜੋਗਿੰਦਰ ਸਿੰਘ ਜੀ ਸੌਂਦ
੫ ,, ,, ਸ੍ਰ: ਮਲਾ ਸਿੰਘ ਕੋਟਬਾਦਲਖਾਂ
੧੦ ,, ,, ਮਨਸ਼ਾ ਸਿੰਘ ਜੀ
੧੦ ,, ,, ਨਿਆਜ਼ਾ ਕੰਟਰਕਸ਼ਨ ਕੰਪਨੀ
੨੫ ,, ,, ਸ੍ਰ: ਉਜਾਗਰ ਸਿੰਘ ਜੀ
੨੫ ,, ,, ਸ੍ਰ: ਨਾਨਕ ਸਿੰਘ ਹਰੀ ਸਿੰਘ ਭੋਗਲ
੨੫ ,, ,, ਮਾਂਡਨ ਭਾਈ
੨੫ ,, ,, ਸ੍ਰ. ਗੋਪਾਲ ਸਿੰਘ ਜੀ ਚਾਨਾਂ

ਹਥੀਂ ਸ੍ਰ: ਹਰੀ ਸਿੰਘ ਜੀ ਭੋਗਲ ਗੁਰੂ ਕੀਆਂ ਖੁਸ਼ੀਆਂ।

**ਮਬਾਲੀ—**ਸ੍ਰੀ ਗਿਆਨੀ ਗਿਆਨ ਸਿੰਘ ਜੀ ਸਧਾਰਨ ਪਾਠ ਦਾ ਭੋਗ ਪਵਾਇਆ ਜਿਸ ਦੀ ਖੁਸ਼ੀ ਵਿਚ ੧੫ ਸ਼ਲਿੰਗ ਸ੍ਰੀ ਭੈਣੀ ਸਾਹਿਬ ਨੂੰ ਅਰਦਾਸ ਕੀਤੇ। ੨੧ ਸ਼ਲਿੰਗ ਸ੍ਰ: ਨਾਨਕ ਸਿੰਘ ਜੀ ਭੋਗਲ ਨੂੰ ਦਸਤਾਰ ਨਾਲ ਮਿਲੇ ਜੋ ਉਹਨਾਂ ਲੰਗਰ ਸ੍ਰੀ ਭੈਣੀ ਸਾਹਿਬ ਨੂੰ ਅਰਦਾਸ ਕਰਾ ਦਿਤੇ ਹਨ। ਸ੍ਰ: ਚੰਨਣ ਸਿੰਘ ਬਾਂਸਲ ਹਥੀਂ ਗੁਰੂ ਕੇ ਖੁਸ਼ੇ।

**ਬਨਾਰਸ—**ਬਸੰਤ ਬੜੀ ਧੂਮ ਧਾਮ ਨਾਲ ਮਨਾਈ। ਜਿਸਦੀ ਖੁਸ਼ੀ ਵਿਚ ੨॥) ਲੰਗਰ ਦੀ ਭੇਟ ਤੇ ੨॥) ਸਹੈਤਾ ਸਤਿਜੁਗ ਨੂੰ। ਧੰਨਵਾਦ!

ਗੁਪਤ ਜੀ ਨੂੰ ਬਸੰਤ ਅੰਕ ਬੜਾ ਪਸੰਦ ਆਇਆ ਹੈ। ਪਰ ਥਾਂ ਨਾਂ ਹੋਣ ਤੇ ਉਹਨਾਂ ਦਾ ਲਿਖਿਆ ਛਪਣ ਤੋਂ ਰਹਿ ਗਿਆ ਹੈ।

**ਨਕੋਰੋ—**ਐਮ. ਐਸ. ਕਰਤਾਰ ਸਿੰਘ ਐਂਡ ਸਨਜ਼ ਨੇ ਆਪਣੀ ਨਵੀਂ ਵਰਕਸ਼ਾਪ ਦੀ ਚੱਠ ਕੀਤੀ ਤੇ ਸਾਧਾਰਨ ਪਾਠ ਦਾ ਭੋਗ ਪਵਾਇਆ। ਕੀਰਤਨ ਹੋਇਆ ਲੰਗਰ ਅਤੁਟ ਵਰਤਿਆ। ਏਸ ਖੁਸ਼ੀ ਵਿਚ ੧੫ ਸ਼ਲਿੰਗ ਸਤਿਜੁਗ ਨੂੰ ਸਹੈਤਾ ਬਖਸ਼ੀ। ਟਿਕਾ ਸਿੰਘ ਜੀ ਦੀ ਹਥੀਂ ਬਹੁਤ ਖੁਸ਼ੀਆਂ।

**ਜੀਂਜਾ—**ਸ੍ਰ. ਹਰਨਾਮ ਸਿੰਘ ਜੀ ਨੂਰਪੁਰੀ ਵਲੋਂ

੨੫ ਸ਼ਲਿੰਗ ਭੇਟਾ ਸਤਿਗੁਰੂ ਜੀ।

੧੨ ,, ,, ਅੰਮ੍ਰਿਤ ਸੰਸਕਾਰ ਤੇ ੧੫ ਸ਼ਲਿੰਗ ਸਹੈਤਾ ਸਤਿਜੁਗ ਨੂੰ ਪਹੁੰਚ ਗਏ ਹਨ। ਤੇ ਚੰਦਾ ਵੀ ਮਿਲ ਗਿਆ ਹੈ ਸ੍ਰ. ਜੀਵਨ ਸਿੰਘ ਜੀ ਦੀ ਹਥੀਂ ਗੁਰੂ ਦੀਆਂ ਖੁਸ਼ੀਆਂ।

**ਮਾਈਸਰ ਖਾਨਾ—**

੨॥) ਵਰਨੀਆਂ ਸ੍ਰ. ਮੋਹਕਮ ਸਿੰਘ
੨॥) ਸ੍ਰ. ਦਰਬਾਰਾ ਸਿੰਘ ਵਰਨੀਆਂ
੧।) ਬੀਬੀ ਭਾਨ ਕੌਰ ਅਖੰਡ ਪਾਠ
੧।) ਵਰਨੀ ਗੋਲਕ
੧।) ਖੇਤਲਾ ਅਖੰਡ ਪਾਠ ਤੇ ਵਰਨੀ ਕੀਤੀ।
੧੧) ਸੂਬਾ ਵਰਿਆਮ ਸਿੰਘ ਜੀ ਹਥੀਂ ਬਾਬਤ ਕਕੜ ਵਾਲ ਵਾਲੇ।
੫) ਸ੍ਰ. ਬਖਤਾਵਰ ਸਿੰਘ ਜੀ ਲੰਗਰ

**ਕਾਨਪੁਰ—**ਸ੍ਰ. ਬੂਟਾ ਸਿੰਘ ਜੀ ਲਿਖਦੇ ਹਨ ਕਿ ਓਥੇ ਬਸੰਤ ਧੂਮ ਧਾਮ ਨਾਲ ਮਨਾਈ ਗਈ। ਤੇ ਸੰਗਤ ਦੀ ਖਿਚ ਕਾਰਨ ਸਤਿਗੁਰੂ ਜੀ ਨੇ ਵੀ ਦਰਸ਼ਨ ਦਿਤੇ। ਮੇਲੇ ਦਾ ਪ੍ਰਬੰਧ ਤੇ ਹੋਰ ਸਭ ਕੁਝ ਸਲਾਹੁਣ ਯੋਗ ਸੀ। ੫) ਰੁਪੈ ਸਤਿਜੁਗ ਨੂੰ ਸਹੈਤਾ ਪਹੁੰਚ ਗਈ ਹੈ। ਸਤਿਗੁਰੂ ਜੀ ਏਸੇ ਤਰਾਂ ਸੰਗਤ ਨੂੰ ਉਤਸ਼ਾਹ ਬਖ਼ਸ਼ਣ।

**ਨਕੋੜਾ**

ਸੰਤ ਸਾਹਿਬ ਸਿੰਘ ਜੀ ਮਿਃ ਦੀ ਦੋਹਤੀ ਨੂੰ ਅੰਮ੍ਰਿਤ ਛਕਾਯਾ ਤੇ ਭਜਨ ਦਸਿਆ ੨॥) ਲੰਗਰ ਦੀ ਭੇਟਾ ਦਿਤੀ ਸਤਿਗੁਰ ਦੀਆਂ ਖੁਸ਼ੀਆਂ।

[ਮਾਃ ਸੋਹਾਵਾ ਸਿੰਘ ਨਕੋੜਾ

**ਜਮਨਾਂ ਨਗਰ** ਸ੍ਰ. ਦਲੀਪ ਸਿੰਘ ਜੀ ਸ਼ਸ਼ਰੌਲੀ ਨੇ ਆਪਦੇ ਲੜਕੇ ਸ੍ਰ. ਜਾਗੀਰ ਸਿੰਘ ਦੇ ਅਨੰਦ ਦੀ ਖੁਸ਼ੀ ਵਿਚ ੨੫) ਲੰਗਰ ਨੂੰ ਅਰਦਾਸ ਕੀਤੇ ਤੇ ੧।) ਸਤਿਜੁਗ ਨੂੰ ਸਹੈਤਾ। ਖੁਸ਼ੀਆਂ ।

ਸ. ਨਿਹਾਲ ਸਿੰਘ ਜੀ ਠੇਕੇ ਦਾਰ ਨੇ ੭॥) ਲੰਗਰ ਨੂੰ ਅਰਦਾਸ ਕਰਾਏ ਤੇ ੨॥) ਸਤਿਜੁਗ ਨੂੰ ਸਹੈਤਾ ਭੇਜੀ ਆਪ ਦੇ ਸਪਤ ਸ੍ਰ: ਮਹਿੰਦ੍ਰ ਸਿੰਘ ਜੀ ਦੇ ਅਨੰਦ ਦੀ ਖੁਸ਼ੀ ਵਿਚ ।

ਹਥੀਂ ਸ਼ੰਕਰ ਸਿੰਘ ਜੀ

## ਕਾਨਪੁਰ ਦੀ ਸੰਗਤ ਦਾ ਵਰਨੀਆਂ ਦਾ ਮਾਇਆ ਦਾ ਵੇਰਵਾ

ਮਾਈਆਂ ਨੇ ਸਚੇ ਪਾਤਸ਼ਾਹ ਜੀ ਦੇ ਦਰਸਨ ਨਵਿਤ ੧੦੧ ਵਰਨੀਆਂ ਦਾ ਪ੍ਰਾਰੰਭ ਕੀਤਾ ਹੈ । ਤੇ ਹਰ ਵੀਰਵਾਰ ਵਾਲੇ ਦਿਨ ਵਰਨੀਆਂ ਕਰਦੀਆਂ ਹਨ ਮਾਇਆ ਦਾ ਵੇਰਵਾ ਇਸ ਪ੍ਰਕਾਰ ਹੈ—

੧।) ਅਮ੍ਰਤ ਪਰੀਤਮ ਸਿੰਘ ਦੀ ਬੀਬੀ
੧।) ਅਮਰਤ ਛਕਾਇਆ ਕਾਕਾ ਗੁਰਬਚਨ ਸਿੰਘ
੧।) ਵਰਨੀ ਦਰਸ਼ਨ ਸਿੰਘ ਸੇਠੀ
੧।) ਵਰਨੀ ਪਰੀਤਮ ਸਿੰਘ
੧।) ਵਰਨੀ ਮੇਵਾ ਸਿੰਘ
੧।) ਵਰਨੀ ਫੇਰ ਦਰਸ਼ਨ ਸਿੰਘ
੧।) ਗੁਰਬਚਨ ਸਿੰਘ ਅਜੀਤ ਸਿੰਘ ਭੈਣੀ ਸਾਹਿਬ ਲੰਗਰ ਵਾਸਤੇ ।
੨) ਸੰਤ ਬਲਵੰਤ ਸਿੰਘ ਦੇ ਕਾਕੇ ਨੂੰ ਅਮਰਤ
੧।) ਕੇਸਰ ਸਿੰਘ ਵਰਨੀ
੧।) ਸ਼ਾਮ ਸਿੰਘ ਗੁਰਬਚਨ ਸਿੰਘ
੧।) ਇੰਦਰ ਸਿੰਘ ਵਰਨੀ
੨॥) ਰਾਮ ਸਿੰਘ ਦੇ ਘਰ ਸਧਾਰਨ ਪਾਠ ਹੋਯਾ
੧।) ਵਰਨੀ ਆਲਿਮ ਜੀ ਦੇ ਨਵਿਤ ਸ੍ਰ. ਬੂਟਾ ਸਿੰਘ ਦੇ ਘਰ ।
੧।) ਮੇਹਰ ਸਿੰਘ
੧।) ਵਰਨੀ ਸੁਵਰਨ ਸਿੰਘ
੧।) ਮੇਲਾ ਸਿੰਘ ਆਪਨੇ ਪਿਤਾ ਦੇ ਨਵਿਤ ਅਰਦਾਸ
੧।) ਮੈਹੰਗਾ ਸਿੰਘ
੧।) ਅਮਰਤ ਕਪੂਰ ਸਿੰਘ ਦੇ ਕਾਕੇ ਨੂੰ
੧।) ਅਮਰਤ ਰਾਮ ਸਿੰਘ
੨॥) ਕਰਤਾਰ ਸਿੰਘ ਵਰਨੀ ਤੇ ਅਮਰਤ
੧।) ਵਰਨੀ ਮਹਿੰਦਰ ਸਿੰਘ ਮਲੇਰ ਕੋਟਲੇ ਦੀ ਸ਼ਹੀਦਾਂ ਦੀ ਯਾਦ ਵਿਚ ।
੧।) ਵਰਨੀ ਮਾਸਟਰ ਗੁਰਬਖਸ਼ ਸਿੰਘ
੧।) ਕਰਤਾਰ ਸਿੰਘ ਦੀ ਹਟੀ ਵਿਚ ਵਰਨੀ
੧।) ਜਗਤ ਸਿੰਘ ਵਰਨੀ
੧।) ਸੰਤ ਕੇਸਰ ਸਿੰਘ ਵਰਨੀ
੧।) ਵਰਨੀ ਸ਼ਾਮ ਸਿੰਘ
੧।) ਵਰਨੀ ਕਰਤਾਰ ਸਿੰਘ ਦਲਾਲ
੫) ਸਹੈਤਾ ਸਤਿਜੁਗ ਬਸੰਤ ਦੀ ਖੁਸ਼ੀ ਵਿਚ
੫) ਮਾਈ ਰਾਮ ਲਭਾਈ ਲੰਗਰ ਨੂੰ ਅਰਦਾਸ ਕਰਾਏ ।
੧।) ਬੀਬੀ ਲੀਲਾਵੰਤੀ ਜੀ
੧।।)॥ ਸੰਤ ਕੌਰ
੧।) ਸੋਮਾਂ ਵੰਤੀ
੧।।)॥ ਸੁਹਾਗ ਵੰਤੀ
੧।-)। ਗੁਰਚਰਨ ਕੌਰ
੧।-)॥ ਪਿਆਰ ਕੌਰ
੧।-)॥ ਬੀ: ਮਾਇਆ
੧।) ਗੁਰਸ਼ਰਨ ਕੌਰ
੧-) ਵਿਦਿਆ ਵੰਤੀ
੧॥≡)ਸ਼ਕੁੰਤਲਾ
੧।-)। ਫੂਲਾ ਰਾਣੀ
੧।≡)।।। ਗਿਆਨ ਕੌਰ
੨।-)।।। ਲੀਲਾ ਵੰਤੀ ਪਾਠ
੧॥=)॥ ਜਸਵੰਤ ਕੌਰ
੧।-)॥ ਸੋਹਨ ਦੇਈ
੧।-)।।। ਸੁਵਰਨ ਕੌਰ

# ਅਫਰੀਕਾ ਨਿਵਾਸੀ ਸਜਣਾਂ ਵਲੋਂ ਮਾਇਆ

ਸ. ਸੋਹਣ ਸਿੰਘ ਜੀ ਮਾਹਲਪੁਰੀ ਸਤਿਜੁਗ ਨੂੰ ੫ ਸ਼ਲਿੰਗ ਸਹੈਤਾ ਭੇਜਦੇ ਹਨ।

| | | |
|---|---|---|
| ,, ਜੋਗਿੰਦਰ ਸਿੰਘ ਜੀ ,, ,, | ੫ | ,, ,, |
| ,, ਵਾਸਦੇਵ ਸਿੰਘ ਜੀ ਬਮਰਾ ,, | ੧੦ | ,, ,, |
| ਬੀਬੀ ਹਰਜਿੰਦਰ ਕੌਰ | ੧੦ | ,, ਲੰਗਰ ਸ੍ਰੀ ਜੀਵਨ ਨਗਰ |
| ਸੰਤ ਵਾਸਦੇਵ ਸਿੰਘ ਨਏਰੀ | ੧੦ | ,, ਸਤਿਜੁਗ। |
| ,, ਹਰਨਾਮ ਸਿੰਘ ਜੀ ਰੇਲਵੇ | ੧੦ | ,, ,, |
| ,, ,, ,, | ੧੧ | ,, ਚਰਨ ਭੇਟ ਸਤਿਗੁਰਾਂ ਦੀ। |
| ,, ,, ,, | ੨੫ | ,, ਲੰਗਰ ਸ੍ਰੀ ਭੈਣੀ ਸਾਹਿਬ |
| ,, ਮੇਹਰਬਾਨ ਸਿੰਘ ਜੀ | ੭॥ ਸ਼ਲਿੰਗ | ,, ,, |
| ,, ਪ੍ਰਮਾਤਮਾਂ ਸਿੰਘ ਜੀ ਅਲੈਕਟ੍ਰੀਸ਼ਨ | ੧੦ | ,, ਸਤਿਜੁਗ ਨੂੰ ਸਹੈਤਾ |
| ,, ,, ,, ,, | ੧੦੧ | ,, ਸ੍ਰੀ ਭੈਣੀ ਸਾਹਿਬ |
| ,, ਰਤਨ ਸਿੰਘ ਜੀ ਰੇਲਵੇ | ੫੧ | ,, ,, ,, |
| ,, ਲਛਮਣ ਸਿੰਘ ਜੀ ਰੇਲਵੇ | ੨੧ | ,, ,, ,, |
| ,, ,, ,, ,, | ੧੦ | ,, ਸਤਿਜੁਗ ਨੂੰ ਸਹੈਤਾ |
| ,, ਰਘਬੀਰ ਸਿੰਘ ਜੀ | ੫ | ,, ,, ,, |
| ,, ,, ,, | ੭ | ,, ਲੰਗਰ ਸ੍ਰੀ ਭੈਣੀ ਸਾਹਿਬ |
| ਸ੍ਰ. ਹਰਨਾਮ ਸਿੰਘ ਨੂਰਪੁਰੀ | ੫੧ | ,, ਸਤਿਗੁਰਾਂ ਦੀ ਚਰਨ ਭੇਟਾ |
| ,, ,, ,, ,, | ੧੦ | ,, ਸਤਿਜੁਗ ਨੂੰ ਸਹੈਤਾ |
| ,, ,, ,, ,, | ੧੦ | ,, ਲੰਗਰ ਸ੍ਰੀ ਭੈਣੀ ਸਾਹਿਬ |
| ,, ਵਾਸਦੇਵ ਸਿੰਘ ਜੀ ਨਏਰੀ | ੧੦ | ,, ਸਤਿਜੁਗ ਨੂੰ। |
| ,, ਸਵਰਨ ਸਿੰਘ ਜੀ ਨਰੋਬੀ | ੧੦ | ,, ,, |
| ,, ,, ,, ,, | ੧੦ | ,, ਸਤਿਗੁਰਾਂ ਦੀ ਚਰਨ ਭੇਟਾ |
| ,, ਕਿਸ਼ਨ ਸਿੰਘ ਜੀ | ੧੫ | ,, ,, ,, |
| | ੭੬੦ | ,, ਆਲਮ ਜੀ ਦੇ ਪ੍ਰਵਾਰ ਨਮਿਤ |

---

੧) ਸੁਰਜੀਤ ਕੌਰ
੧)। ਇੰਦਰ ਕੌਰ
੧) ਗੁਰਬਚਨ ਕੌਰ
੧) ਰਾਮਲਭਾਈ
੧=) ਵਿਦਿਆ ਵੰਤੀ
੧) ਗੁਰਬਚਨ ਕੌਰ
੧)। ਸੋਮਾਂ ਵੰਤੀ
੧) ਰਾਮ ਪਿਆਰੀ

ਸ: ਕਿਸ਼ਨ ਸਿੰਘ ਦੇ ਲੜਕੇ ਦਾ ਜਨਮ ਦਿਨ ਮਨਾਇਆ ਸੰਤ ਮਹਿੰਦਰ ਸਿੰਘ ਤੇ ਸੂਰਮਾਂ ਸਿੰਘ ਜੀ ਨੇ ਕੀਰਤਨ ਕੀਤਾ ਤੇ ਗੁਰੂ ਕਾ ਲੰਗਰ ਵਰ-ਤਿਆ। ਤੇ ਮਾਇਆ ਅਰਦਾਸ ਕਰਾਈ ਤੇ ੨॥) ਸਤਿਜੁਗ ਤੇ ੨॥) ਗੁਰੂ ਲੰਗਰ ਵਾਸਤੇ।

ਸ: ਕਿਸ਼ਨ ਸਿੰਘ ਨਾਮਧਾਰੀ ਕੰਨ੍ਹਪੁਰ

# ਚੇਤਾਵਨੀ

ਚੀਫ ਖਾਲਸਾ ਦੀਵਾਨ ਅੰਮ੍ਰਿਤਸਰ ਵਲੋਂ ਇਕ ਇਸ਼ਤਹਾਰ ਸ੍ਰੀ ਸਤਿਗੁਰੂ ਜੀ ਦੇ ਨਾਮ ਪੁਜਾ ਹੈ ਜਿਸ ਵਿਚ ਉਹਨਾਂ ਪ੍ਰਕਾਸ਼ਤ ਕੀਤਾ ਹੈ ਕਿ "ਦੀਵਾਲੀ ਸਮੇਂ ਬੁਲਾਈ ਗਈ ਕਨਵੈਨਸ਼ ਦੇ ਪਾਸ ਕੀਤੇ ਮਤੇ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਦਮਦਮੀ ਬੀੜ ਦੇ ਆਧਾਰ ਤੇ ਛਾਪੀਆਂ ਜਾਣ" ਇਸ ਇਸ਼ਤਹਾਰ ਵਿਚ ਉਹਨਾਂ ਨੇ ਸ੍ਰੀ ਸਤਿਗੁਰੂ ਜੀ ਦਾ ਨਾਮ ਭੀ ਪ੍ਰਕਾਸ਼ਤ ਕੀਤਾ ਹੈ--

ਸ੍ਰੀ ਸਤਿਗੁਰੂ ਜੀ ਮਹਾਰਾਜ ਇਸ ਮਤੇ ਦੀ ਤਰਦੀਦ ਕਰਦੇ ਹੋਏ ਫੁਰਮਾਂਦੇ ਹਨ ਕਿ ਪਹਿਲੇ ਦਿਨ ਜੋ ਮਤਾ ਬਣਾਇਆ ਗਿਆ ਸੀ ਦੂਜੇ ਦਿਨ ਉਸ ਮਤੇ ਦੇ ਅਖਰ ਚੀਫ ਖਾਲਸਾ ਦੀਵਾਨ ਨੇ ਤਬਦੀਲ ਕਰ ਦਿਤੇ ਸਨ-ਦੂਸਰੇ ਖਾਸ ਕਰਕੇ ਸ੍ਰੀ ਸਤਿਗੁਰੂ ਜੀ ਨੇ ਕਨਵੈਨਸ਼ਨ ਵਿਚ ਬੇਨਤੀ ਕੀਤੀ ਸੀ ਕਿ ਜਦੋਂ ਤਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਅਤੇ ਅਕਾਲੀ ਦਲ ਦੇ ਨੁਮਾਇੰਦੇ ਸ਼ਾਮਲ ਨ ਹੋਣ ਉਦੋਂ ਤਕ ਏਹ ਮਤਾ ਪਾਸ ਨਹੀਂ ਕਰਨਾ ਚਾਹੀਦਾ। ਪਰ ਚੀਫ਼ ਖਾਲਸਾ ਦੀਵਾਨ ਨੇ ਏਹਨਾਂ ਦੋਨਾਂ ਗਲਾਂ ਵਲ ਕੋਈ ਧਿਆਨ ਨਾ ਦਿਤਾ ਜਿਸ ਤੇ ਸ੍ਰੀ ਸਤਿਗੁਰੂ ਜੀ ਤੇ ਕੁਝ ਨਾਮਧਾਰੀ ਪਤਵੰਤੇ ਰੋਸ ਵਜੋਂ ਕਨਵੈਨਸ਼ਨ ਦਾ ਬਾਈਕਾਟ ਕਰਦੇ ਹੋਏ ਬਾਹਰ ਆ ਗਏ ਸਨ-

ਚੀਫ ਖਾਲਸਾ ਦੀਵਾਨ ਦੀਵਾਲੀ ਤੋਂ ਅਖਬਾਰਾਂ ਵਿਚ ਭੀ ਬੀੜਾਂ ਦੇ ਮਾਮਲੇ ਨੂੰ ਗਲਤ ਤਰੀਕੇ ਨਾਲ ਛਾਪ ਰਿਹਾ ਹੈ ਜਿਸ ਵਿਚ ਉਹ ਸ੍ਰੀ ਸਤਿਗੁਰੂ ਜੀ ਦਾ ਨਾਮ ਪ੍ਰਕਾਸ਼ਤ ਕਰਦਾ ਰਿਹਾ ਹੈ। ਸ੍ਰ. ਮੰਗਲ ਸਿੰਘ ਜੀ ਪ੍ਰਧਾਨ ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਦੀ ਸੇਵਾ ਵਿਚ ਅਰਜ ਹੈ ਕਿ ਉਹ ਲੋਕਾਂ ਨੂੰ ਗੁਮਰਾਹ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਦਾ ਨਾਮ ਪ੍ਰਕਾਸ਼ਤ ਕਰਕੇ ਨਾਜਾਇਜ਼ ਲਾਭ ਪ੍ਰਾਪਤ ਕਰਨ ਦੀ ਕੋਸ਼ਸ਼ ਨਾ ਕਰਨ।

ਪ੍ਰਾਰਥਕ—ਪੰਡਤ ਗੋਪਾਲ ਸਿੰਘ

# ਵਧਾਈ !

ਸਾਨੂੰ ਖੁਸ਼ੀ ਹੈ ਕਿ ਅਸੀਂ ਆਪਣੇ ਗਿਣੇ ਮਿਥੇ ਪ੍ਰੋਗ੍ਰਾਮ ਵਿਚ ਪੂਰੀਤਰਾਂ ਸਫ਼ਲ ਹੋਏ ਹਾਂ। ਚੋਣ ਸੰਗ੍ਰਾਮ ਜਿੰਨੀ ਸਫ਼-ਲਤਾ ਨਾਲ ਕੋਈ ਚੰਗੀ ਪਾਰਟੀ ਲੜ ਸਕਦੀ ਸੀ ਉਸ ਤੋਂ ਵੀ ਚੰਗਾ ਅਸਾਂ ਲੜਿਆ ਹੈ। ਸਾਨੂੰ ਹੋਰ ਬਹੁਤੀ ਖੁਸ਼ੀ ਹੈ ਕਿ ਜਿਸ ਉਦੇਸ਼ ਨੂੰ ਮੁਖ ਰਖਕੇ ਸਾਨੂੰ ਕਈਆਂ ਆਦਮੀਆਂ ਦੀ ਮੁਖਾਲਫ਼ਤ ਕਰਨੀ ਪਈ ਸੀ ਉਸ ਉਤੇ ਵੀ ਸਾਧ ਸੰਗਤ ਨੇ ਪੂਰੀਤਰਾਂ ਫੁਲ ਚਾਹੜੇ ਹਨ। ਲੋਕ ਉਕਤੀ ਹੈ ਕਿ--

ਐਸੋ ਕੌਨ ਭਇਓ ਜਗ ਮਾਹੀਂ।
ਪ੍ਰਭੁਤਾ ਪਾਇ ਜਾਸ ਮਦ ਨਾਹੀਂ।

ਪਰ ਭਾਰਤ ਵਿਚ ਅਜ ਗਣਤੰਤ੍ਰ ਸਥਾਪਤ ਹੋ ਚੁਕਾ ਹੈ। ਤੇ ਏਹਨਾਂ ਤੁਕਾਂ ਦੇ ਵੀ ਅਰਥ ਰੁਤ ਨਾਲ ਬਦਲ ਰਹੇ ਹਨ। ਹੰਕਾਰ ਤਾਂ ਨਿਜੀ ਚੀਜ਼ ਹੈ ਜਿਸ ਵਿਚ ਆਦਮੀ ਜਿੰਨਾ ਚਾਹੇ ਗਲਤਾਨ ਰਹਿ ਸਕਦਾ ਹੈ। ਪਰ ਪ੍ਰਭੁਤਾ ਜਾਂ ਵਡਿਆਈ ਅਜ ਨਿਜੀ ਨਹੀਂ ਰਹੀ। ਏਹ ਹੁਣ ਲੋਕਾਂ ਦੀ ਵਸਤ ਹੈ। ਜਿਸ ਨੂੰ ਓਹ ਖੁਸ਼ ਹੋਕੇ ਦੇਣ ਓਹੋ ਲੈ ਸਕੇਗਾ।

ਹੁਣ ਵਡਿਆਈ ਓਹੋ ਰਖ ਸਕੇਗਾ ਜੋ ਲੋਕ ਰਾਇ ਦੀ ਪ੍ਰਵਾਹ ਕਰੇਗਾ। ਦਾਬਿਆਂ ਝਾਸਿਆਂ ਦੇ ਬਹੁਤ ਸਾਰੇ ਦਿਨ ਅਜ ਨਿਕਲ ਗਏ ਹਨ। ਏਸ ਅਲੈਕਸ਼ਨ ਨੇ ਸਾਬਤ ਕਰ ਦਿਤਾ ਹੈ ਕਿ-ਜਿਸ ਨੇ ਵੀ ਆਪਣੇ ਅਹੁਦੇ ਜਾਂ ਵਡਿਆਈ ਦਾ ਨਜਾਇਜ਼ ਫਾਇਦਾ ਉਠਾਇਆ ਮਾਰਿਆ ਗਿਆ।

ਸ੍ਰੀ ਸਤਿਗੁਰੂ ਜੀ ਫੁਰਮੌਂਦੇ ਹਨ ਅਸੀ ਖੁਸ਼ ਹਾਂ ਕਿ ਜੋ ਕੰਮ ਜਿਸਤਰਾਂ ਦਾ ਅਸੀਂ ਚਹੁੰਦੇ ਸਾਂ ਤੁਸਾਂ ਓਹ ਉਸ ਤੋਂ ਵੀ ਵਧ ਸੋਹਣੀ ਤਰਾਂ ਨਿਭਾਇਆ ਹੈ।

ਜਿਸ ਲਈ ਅਸੀਂ ਉਹਨਾਂਆਦਮੀਆਂ ਦਾ–ਜਿੰਨਾਂ ਅਲੈਕਸ਼ਨਾਂ ਵਿਚ ਸਾਡਾ ਸਾਥ ਦਿਤਾ ਹੈ ਤੇ ਨਾਮਧਾਰੀ ਸਾਧ ਸੰਗਤ ਨੂੰ ਅਸੀ ਹਾਰਦਿਕ ਵਧਾਈ ਦਿੰਦੇ ਹਾਂ।

# ਤਿਖਾ ਵਿਅੰਗ

ਪੰਜਾਬੀ ਦੇ ਨਾਜ਼– ਸ: ਊਧਮ ਸਿੰਘ ਜੀ ਆਜਿਜ਼

ਸਦਾ ਮਾਹੀ ਨੂੰ ਤਰਲੇ ਕਰਨੇ, ਸਾਡੀ ਜ਼ਿੰਦਗਾਨੀ ਏ।
ਨਾ ਸ਼ੁਕਰੇ ਹੋਣਾ ਉਪਕਾਰਾਂ ਤੋਂ ਹੀ, ਨਾ-ਕਦਰ ਦਾਨੀ ਏ।

ਉਡੀਕਾਂ, ਮਿੰਨਤਾਂ, ਤੜਪਾਂ 'ਚ, ਸਾਡੀ ਉਮਰ ਬੀਤੀ ਹੈ,
ਅਸੀਂ ਤਾਂ ਕੂਚੇ ਕੂਚੇ, ਗਲੀਆਂ ਤਕ ਦੀ ਖਾਕ ਛਾਣੀ ਏ।

ਜਿਨਾਂ ਨੂੰ ਫਾਂਸੀਆਂ ਤੋਪਾਂ ਮਾਮੂਲੀ ਖੇਡਾਂ ਹੀ ਜਾਪਣ,
ਨਹੀਂ ਕਰਦੇ ਮੌਤ ਨੂੰ ਤਰਲੇ, ਇਹ ਕਮਜ਼ੋਰੀ ਨਾਦਾਨੀ ਏ।

ਇਹ ਕੂਕਾਂ, ਹਾੜਿਆਂ ਨੂੰ ਸੁਣਕੇ, ਦਿਲ ਨਹੀਂ ਬਹਿਲਦਾ, ਨਾ ਸਹੀ
ਇਹ ਕਿਸਾ ਨਹੀਂ ਜ਼ੁਲੈਖਾਂ ਦਾ,ਨਾ ਮਜਨੂ ਦੀ ਕਹਾਣੀ ਏ।

ਜੋ ਟੀਕਾ ਟਿਪਣੀਆਂ ਕਰੀਏ, ਐਨੀ ਫੁਰਸਤ ਹੀ ਕਿਥੇ ਹੈ,
ਬਹੁਤ ਹੀ ਕੰਮ ਕਰਨੇ ਨੇ, ਜ਼ਰਾ ਜਿਹੀ ਜ਼ਿੰਦਗਾਨੀ ਏ।

ਉਡਾਰੀ ਨਾ ਅਕਾਸ਼ਾਂ ਦੀ, ਗਹਿਰਾਈ ਨਾ ਪਤਾਲਾਂ ਤੱਕ,
ਅਸਾਂ ਤਾਂ ਯਾਦ ਪ੍ਰੀਤਮ ਦੀ ਕਿਸੇ ਢੰਗ ਵਿਚ ਮਨਾਣੀ ਏ।

ਇਹ ਪੁਤਲੇ ਖਾਕ ਦੇ ਨੂੰ, ਰੰਗ ਰੋਗਨ ਤੇ ਘਮੰਡ ਐਨਾ,
ਇਹ ਮਿਟੀ ਦੇ ਖਡੌਣੇ ਤੇ, ਬੜੀ ਔਂਦੀ ਹੈਰਾਨੀ ਏ।

ਐਨੇ ਕਵਿਤਾ ਦੇ ਕੋਮਲ ਹੁਨਰ ਤੋਂ ਵੀ, ਲੋਕ ਨੇ ਚਿੜਦੇ,
ਬੜਾ ਅਫਸੋਸ ਹੈ ਆਜਿਜ਼, ਇਹ ਦੁਨੀਆਂ ਹੀ ਦੀਵਾਨੀ ਏ।

ਸ੍ਰੀ ਸਤਿਗੁਰੂ ਰਾਮ ਹਰੀ ਪ੍ਰੈਸ ਸ੍ਰੀ ਜੀਵਨ ਨਗਰ ਜਿਲਾ ਹਿਸਾਰ ਵਿਖੇ ਗੁਰਦਿਆਲ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ ਪ੍ਰਬੰਧ ਨਾਲ ਛਪਿਆ ਤੇ 'ਦਫਤਰ ਸਤਿਜੁਗ' ਸ੍ਰੀ ਜੀਵਨ ਨਗਰਵਿਚੋਂ ਪ੍ਰਕਾਸ਼ਤ ਹੋਇਆ। ਐਡੀਟਰ ਗੁਰਦਿਆਲ ਸਿੰਘ